

ਸਰਕਾਰੀ ਦਹਿਸ਼ਤਗਰਦ ਪੂਹਲੇ ਦੀ

# ਅੰਤ ਦਾ ਅੰਤ

ਡਾ. ਸੁਖਪ੍ਰੀਤ ਸਿੰਘ ਉਦੋਕੇ

# ਸਰਕਾਰੀ ਦਹਿਸ਼ਤਗਰਦ ਦਾ ਅੰਤ

(India's State Sponspored terrorist : Poohla Nihang.)

ISBN : 978-0-916624-7-4



National Library of Canada.

ਡਾ. ਸੁਖਪ੍ਰੀਤ ਸਿੰਘ ਉਦੋਕੇ
Dr. Sukhpreet Singh Udhoke
98722-72004

**Published by :**



**The Sikh Educational Trust**



**Box - 60246**
**UNIVERSITY OF ALBERTA POSTAL OUTLET**
**EDMONTON, AB (CANADA)**
**T6G 2S5**



**Supported by :**
ਪਬਲੀਕੇਸ਼ਨ ਵਿੰਗ
ਦਲ ਖ਼ਾਲਸਾ ਅਲਾਇੰਸ
ਬਰਕਲੇ (ਯੂ.ਐਸ.ਏ.)
*publication@dalkhalsalliance.org*




**Distributor in India :**
**Azad Book Depot**
**Hall, Bazar (Near Punjab & Sind Bank)**
**Amritsar, (Punjab)**
**Ph. : 0183-2292513, 94631-70369**

**Special Thanks**

**Sant Jarnail Singh Pustak Bhandar**

*Nawanshahar Road Banga*
*Prop. : S. Charanjit Singh Sujjon, Ph. : 98720-74286, 98552-01984*

**Dr. Sukhpreet Singh Udhoke**
sukhpreet_udhoke@rediffmail.com
Ph. : 98722-72004



**Published by :**
**The Sikh Educational Trust**
**Box - 60246**
**UNIVERSITY OF ALBERTA POSTAL OUTLET**
**EDMONTON, AB (CANADA)**
**T6G 2S5**

**Composed by :**
Fateh News & Analysis Bureau



**Price : 100/-**

# ਵਿਦੇਸ਼ਾਂ ਵਿਚ ਪੁਸਤਕ ਮਿਲਣ ਦਾ ਪਤਾ

ਅਮਰੀਕਾ - ਦਲ ਖ਼ਾਲਸਾ ਅਲਾਇੰਸ
ਫ਼ੋਨ ਨੰ. 001-510-774-5909

ਕੈਨੇਡਾ - ਸ੍ਰੀ ਗੁਰੂ ਸਿੰਘ ਸਭਾ ਮਾਲਟਨ
ਫ਼ੋਨ ਨੰ. 001-416-627-1242

ਸ੍ਰੀ ਗੁਰੂ ਨਾਨਕ ਸਿੱਖ ਸੈਂਟਰ ਬਰੈਂਪਟਨ
ਫ਼ੋਨ ਨੰ. 001-416-896-5466

ਨਿਊਜ਼ੀਲੈਂਡ- ਗੁਰਦੁਆਰਾ ਸ੍ਰੀ ਗੁਰੂ ਕਲਗੀਧਰ ਸਾਹਿਬ
ਟਾਕਾਨਿਨੀ (ਆਕਲੈਂਡ) ਨਿਊਜ਼ੀਲੈਂਡ
ਫ਼ੋਨ ਨੰ. 0064-212-771-383
0064-215-552-080

ਸਵੀਡਨ- ਸ. ਇਕਬਾਲ ਸਿੰਘ ਤੇ ਪਰਮਜੀਤ ਸਿੰਘ
ਫ਼ੋਨ ਨੰ. 0046-877-81-414

ਇੰਗਲੈਂਡ- ਸ. ਮੋਹਨ ਸਿੰਘ ਢਿੱਲੋਂ
ਫ਼ੋਨ ਨੰ. 0044-208-573-5798

ਇਟਲੀ- ਸ. ਮਨਿੰਦਰ ਸਿੰਘ ਮਾਣਕ
ਫ਼ੋਨ ਨੰ. 0039-320-096-6856

# ਸਮਰਪਣ

ਉਹਨਾਂ ਅਣਖੀਲੇ ਪਰਵਾਨਿਆਂ ਦੇ ਨਾਮ ਜਿਨ੍ਹਾਂ
ਦੇ ਪੰਜਾਬ ਦੀ ਹਿੱਕ ਉਪਰ ਮੱਸਾ ਰੰਗੜ ਵਾਂਗ ਵਿਚਰਨ
ਵਾਲੇ ਸਰਕਾਰੀ ਦਰਿੰਦੇ ਦਾ ਅੰਤ ਕਰਕੇ ਇਹ ਸਾਬਿਤ
ਕੀਤਾ ਹੈ ਕਿ ਅਣਖੀਲੇ ਯੋਧਿਆਂ ਦੀਆਂ ਰਗਾਂ ਅੰਦਰ
ਵਹਿੰਦੇ ਖ਼ੂਨ ਵਿਚ ਸੁੱਖਾ ਸਿੰਘ ਤੇ ਮਹਿਤਾਬ
ਸਿੰਘ ਦੀ ਮਰਦਾਨਗੀ ਅਤੇ ਬਹਾਦਰੀ ਦਾ
ਅੰਸ਼ ਕਦੇ ਖ਼ਤਮ ਨਹੀਂ ਹੋਵੇਗਾ।

# ਤਤਕਰਾ

# ਦੋ ਸ਼ਬਦ

ਹੱਥਲੀ ਪੁਸਤਕ ਕੋਈ ਨਾਂ ਤੇ ਮੇਰੀ ਮੌਲਿਕ ਲਿਖਤ ਹੈ ਅਤੇ ਨਾਂ ਹੀ ਕੋਈ ਵਿਸ਼ੇਸ਼ ਖੋਜ਼ ਕਾਰਜ ਹੈ। ਇਹ ਤਾਂ ਗੁਰੂਆਂ ਦੀ ਧਰਤੀ ਪੰਜਾਬ ਉਪਰ ਪੂਹਲੇ ਵਲੋਂ ਕੀਤੇ ਵਹਿਸ਼ੀ ਕੁਕਰਮਾਂ ਦੀ ਤਫ਼ਸੀਲ ਹੀ ਹੈ। ਪੰਜਾਬ ਦੀ ਧਰਤੀ ਉਪਰ ਜੋ ਕੁਝ ਸਿੱਖ ਪਰਿਵਾਰਾਂ, ਮਾਸੂਮਾਂ, ਅਬਲਾਵਾਂ ਅਤੇ ਗਰੀਬਾਂ ਉਪਰ ਜੋ ਵਾਪਰਿਆ ਉਸ ਨੂੰ ਸ਼ਬਦਾਂ ਵਿਚ ਕੈਦ ਕੀਤਾ ਹੈ ਅਤੇ ਅਜੇ ਵੀ ਪੂਹਲੇ ਦੀ ਵਹਿਸ਼ਤ ਦਾ ਸੰਤਾਪ ਹੰਢਾ ਰਹੀਆਂ ਅਬਲਾਵਾਂ ਦੇ ਅਣਵੱਗੇ ਹੰਝੂਆਂ ਨੂੰ ਕਿਸੇ ਮਾਧਿਅਮ ਰਾਹੀਂ ਪੇਸ਼ ਕਰਨ ਦਾ ਨਿਮਾਣਾ ਯਤਨ ਹੈ।

ਖ਼ਾਨਪੁਰ ਪਰਿਵਾਰ ਉਪਰ ਵਾਪਰੇ ਕਹਿਰ ਦੀ ਗਾਥਾ ਜਦੋਂ ਮੈਂ ਆਪਣੇ ਹਮ ਉਮਰ ਵੀਰ ਰਣਜੀਤ ਸਿੰਘ ਦੇ ਮੂੰਹੋਂ ਵਿਸਥਾਰ ਨਾਲ ਸੁਣੀ ਤਾਂ ਦਿਲ ਅੰਦਰ ਅਜ਼ੀਬ ਜਿਹੀ ਚਸਕ ਉਠੀ... ਇਸ ਵਾਪਰੇ ਕਹਿਰ ਨੂੰ ਕਲਮਬੰਦ ਕਰਨ ਲਈ ਇਕ ਅਜ਼ੀਬ ਜਿਹੇ ਹੌਸਲੇ ਦੀ ਲੋੜ ਹੈ ਅਤੇ ਇਸ ਵਿਚ ਕੋਈ ਅਤਿਕਥਨੀ ਨਹੀਂ ਅਜੋਕੇ ਸਮੇਂ ਵਿਚ ਸ. ਬਲਜੀਤ ਸਿੰਘ 'ਖ਼ਾਲਸਾ' ਨੇ ਅਜਿਹੇ ਹੌਸਲੇ ਦਾ ਮਾਰਗ ਦਰਸ਼ਨ ਕੀਤਾ ਹੈ ਕਿਉਂ ਕਿ ਪੂਹਲੇ ਖਿਲਾਫ਼ ਕਲਮੀ ਸੰਘਰਸ਼ ਦਾ ਆਰੰਭ ਸ. ਬਲਜੀਤ ਸਿੰਘ ਖ਼ਾਲਸਾ ਨੇ ਕੀਤਾ ਸੀ। ਇਸ ਦਾ ਦੂਸਰਾ ਪੱਖ ਇਹ ਵੀ ਹੈ ਕਿ ਜੇਕਰ ਬਾਬਾ ਦੀਪ ਸਿੰਘ ਜੀ ਮੁਖੀ ਕਿਰਤੀ ਤਰਨਾ ਦਲ ਮਿਸਲ ਸ਼ਹੀਦਾਂ ਪੂਹਲੇ ਵਿਰੁੱਧ ਹਥਿਆਰਬੰਦ ਸੰਘਰਸ਼ ਦਾ ਬਿਗਲ ਨਾ ਵਜਾਉਂਦੇ ਅਤੇ ਭਾਈ ਸਵਰਨਜੀਤ ਸਿੰਘ (ਜੋ ਕੇ ਪੂਹਲੇ ਦੇ ਸਾਬਕਾ ਪੀ.ਏ. ਹਨ ਅਤੇ ਬਾਬਾ ਦੀਪ ਸਿੰਘ ਜੀ ਦੇ ਦਾਮਾਦ ਹਨ) ਜੇਕਰ ਪੂਹਲੇ ਦੀਆਂ ਕਰਤੂਤਾਂ ਅਤੇ ਕੁਕਰਮਾਂ ਦਾ ਚਿੱਠਾ ਸੰਗਤ ਦੀ ਹਾਜ਼ਰੀ ਵਿਚ ਨਾ ਖੋਹਲ ਦੇ ਤਾਂ ਵੀ ਪੂਹਲੇ ਦੀ ਵਹਿਸ਼ਤ ਦੇ ਕਾਰਨਾਮਿਆਂ ਨੇ ਜੱਗ ਜ਼ਾਹਰ ਕਿਥੋਂ ਹੋਣਾ ਸੀ।

ਸੋ, ਪੂਹਲੇ ਖਿਲਾਫ਼ ਸ਼ਸ਼ਤਰਬੱਧ ਅਤੇ ਕਲਮੀ ਸੰਘਰਸ਼ ਦੇ ਮੇਲ ਨੇ ਹੀ ਉਸ ਨੂੰ ਕਰਨੀ ਦਾ ਫ਼ਲ ਭੁਗਤਾਇਆ ਹੈ। ਹੱਥਲੀ ਪੁਸਤਕ ਦੇ ਲੇਖਾਂ ਨੂੰ ਮੈਂ ਵਿਸਥਾਰ ਜ਼ਰੂਰ ਦਿੱਤਾ ਹੈ ਪ੍ਰੰਤੂ ਬਹੁਤਾ ਮਸਾਲਾ ਤਾਂ ਸ. ਬਲਜੀਤ ਸਿੰਘ ਖ਼ਾਲਸਾ ਨੇ ਹੀ ਆਪਣੇ ਮਾਸਿਕ ਪੱਤਰ ਫ਼ਤਿਹਨਾਮਾ ਰਾਹੀਂ ਸੰਗਤਾਂ ਦੇ ਸਨਮੁੱਖ ਰੱਖ ਦਿੱਤਾ ਸੀ। ਬਾਬਾ ਦੀਪ ਸਿੰਘ ਜੀ ਨਾਲ ਪਰਿਵਾਰਕ ਅਤੇ ਨੇੜਲੇ ਸੰਬੰਧ ਹੋਣ ਕਰਕੇ ਜਿੰਨੀ ਹੋਰ ਜਾਣਕਾਰੀ ਪੂਹਲੇ ਦੇ ਬਾਰੇ ਪ੍ਰਾਪਤ ਹੋਈ ਮੈਂ ਉਸ ਨੂੰ ਇਸ ਕਿਤਾਬ ਵਿਚ ਪ੍ਰਕਾਸ਼ਿਤ ਕੀਤਾ ਹੈ।

ਪੂਹਲੇ ਦੇ ਜ਼ੁਲਮਾਂ ਦੇ ਸ਼ਿਕਾਰ ਖ਼ਾਨਪੁਰ ਪਰਿਵਾਰ ਨਾਲ ਵੀ ਚੰਗੇ ਸੰਬੰਧ ਹੋਣ ਕਰਕੇ ਮੈਨੂੰ ਪੂਹਲੇ ਦੇ ਇਸ ਕੇਸ ਬਾਰੇ ਵੀ ਸੱਚੀ ਅਤੇ ਢੁਕਵੀਂ ਜਾਣਕਾਰੀ ਮਿਲਦੀ ਰਹੀ ਅਤੇ ਸ਼ਾਇਦ ਇਹ ਵੀ ਇਤਫ਼ਾਕ ਹੀ ਸੀ ਕਿ ਪੂਹਲੇ ਦੇ ਜਿਉਂਦਿਆਂ ਉਸ ਖਿਲਾਫ਼ ਰਣਜੀਤ ਸਿੰਘ ਖ਼ਾਨਪੁਰ ਵੱਲੋਂ ਜਲੰਧਰ ਵਿਖੇ ਕੀਤੀ ਗਈ ਪ੍ਰੈੱਸ ਕਾਨਫਰੰਸ ਵਿਚ ਵੀ ਦਾਸ

ਰਣਜੀਤ ਸਿੰਘ ਖ਼ਾਨਪੁਰ ਦੇ ਨਾਲ ਸੀ ਅਤੇ ਇਹ ਪੂਹਲੇ ਦੇ ਜਿਉਂਦਿਆਂ ਹੋਈ ਆਖ਼ਿਰੀ ਪ੍ਰੈੱਸ ਕਾਨਫਰੰਸ ਹੋ ਨਿਬੜੀ।

ਬਾਬਾ ਦੀਪ ਸਿੰਘ ਦੇ ਦੋਹਾਂ ਸਪੁੱਤਰਾਂ ਮਾਨ ਸਿੰਘ ਅਤੇ ਪ੍ਰੇਮ ਸਿੰਘ ਨਾਲ ਭਰਾਵਾਂ ਵਰਗਾ ਪਿਆਰ ਹੈ। ਭਾਈ ਪ੍ਰੇਮ ਸਿੰਘ ਤਾਂ ਜ਼ਿਆਦਾ ਰੁਝੇਵਿਆਂ ਵਿਚ ਫਸੇ ਰਹਿੰਦੇ ਹਨ ਪ੍ਰੰਤੂ ਪਿਛਲੇ ਸਮੇਂ ਤੋਂ ਹੁਣ ਤੱਕ ਮਾਨ ਸਿੰਘ ਵੀਰ ਨੇ ਮੇਰਾ ਬਹੁਤ ਹੀ ਸਾਥ ਦਿੱਤਾ ਹੈ ਅਤੇ ਅਕਸਰ ਪੰਥਕ ਇਕੱਠਾਂ ਵਿਚ ਅਸੀਂ ਇਕੱਠੇ ਹੀ ਵਿਚਰਦੇ ਹਾਂ।

ਜਿਨ੍ਹਾਂ ਸੱਜਣਾਂ ਦਾ ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ ਉਹਨਾਂ ਵਿਚ ਸ. ਚਰਨਜੀਤ ਸਿੰਘ ਸੁਜੋਂ ਇਕ ਐਸਾ ਮਿਠ ਬੋਲੜਾ ਅਤੇ ਨਿਧੜਕ ਵੀਰ ਹੈ ਜਿਹੜਾ ਕਿ ਕੌਮੀ ਗ਼ੈਰਤ ਪ੍ਰਤੀ ਬਹੁਤ ਹੀ ਚਿੰਤਤ ਹੈ ਅਤੇ ਪੂਹਲੇ ਖਿਲਾਫ਼ ਪੈਂਦੀਆਂ ਤਾਰੀਕਾਂ ਵਿਚ ਇਕ ਵੀ ਅਜਿਹੀ ਨਹੀਂ ਹੈ ਜਿਸ ਦੌਰਾਨ ਉਹ ਅਦਾਲਤ ਵਿਚ ਹਾਜ਼ਰ ਨਾ ਹੋਇਆ ਹੋਵੇ। ਅਜ਼ੀਬ ਜਿਹੀ ਦਿਲ ਖਿਚਵੀਂ ਅਤੇ ਪੰਥ ਦਰਦੀ ਸ਼ਖਸੀਅਤ ਹੈ ਇਹ ਵੀਰ ਵੀ।

ਡਾ. ਹਰਜਿੰਦਰ ਸਿੰਘ ਦਿਲਗੀਰ ਭਾਵੇਂ ਕੁਝ ਸਮੇਂ ਤੋਂ ਵਿਦੇਸ਼ (ਯੂ.ਕੇ.) ਵਿਚ ਹਨ ਪਰ ਹਰ ਸਮੇਂ ਮੇਰਾ ਮਾਰਗਦਰਸ਼ਨ ਜ਼ਰੂਰ ਕਰਦੇ ਹਨ ਅਤੇ ਟੈਲੀਫ਼ੋਨ ਉਪਰ ਹੀ ਮੇਰੇ ਸਵਾਲਾਂ ਦਾ ਜਵਾਬ ਦਿੰਦੇ ਕਦੀਂ ਤਲਖ਼ ਨਹੀਂ ਹੁੰਦੇ।

ਅਮਰੀਕਾ ਨਿਵਾਸੀ ਆਪਣੇ ਵੱਡੇ ਵੀਰ ਸ. ਗੁਰਪ੍ਰੀਤ ਸਿੰਘ ਉਦੋਕੇ ਦਾ ਰਿਣ ਮੈਂ ਕਦੀ ਨਹੀਂ ਉਤਾਰ ਸਕਦਾ ਕਿਉਂਕਿ ਮੇਰੇ ਹਿੱਸੇ ਆਰਥਿਕ ਬੋਝ ਵੀ ਉਹਨਾਂ ਵਲੋਂ ਚੁੱਕਣ ਕਰਕੇ ਮੈਂ ਘਰੇਲੂ ਜਿੰਮੇਵਾਰੀਆਂ ਅਤੇ ਆਰਥਿਕ ਪੱਖ ਤੋਂ ਮੁਕਤ ਹਾਂ।

ਆਪਣੇ ਮਾਤਾ-ਪਿਤਾ ਅਤੇ ਜੀਵਨ ਸਾਥੀ ਦਾ ਖਾਸ ਧੰਨਵਾਦੀ ਹਾਂ ਕਿ ਮੈਨੂੰ ਘਰ ਵਿਚ ਘਰੇਲੂ ਜ਼ਿੰਮੇਵਾਰੀਆਂ ਤੋਂ ਮੁਕਤ ਐਸਾ ਮਾਹੌਲ ਦਿੱਤਾ ਜਿਸ ਕਰਕੇ ਇਹ ਕਾਰਜ ਜਲਦੀ ਹੋ ਸਕਿਆ।

ਸ. ਪਰਮਜੀਤ ਸਿੰਘ 'ਦਾਖਾ' ਬਾਰੇ ਸ਼ਾਇਦ ਕੋਈ ਸ਼ਬਦ ਲਿਖਣ ਦੀ ਬਹੁਤੀ ਲੋੜ ਨਹੀਂ ਕਿਉਂ ਕਿ ਕਿਤਾਬ ਦਾ ਖਰੜਾ ਤਾਂ ਉਹਨਾਂ ਦੇ ਹੱਥੀਂ ਲੰਘਿਆ ਅਤੇ ਅੰਤਿਮ ਚਰਨ ਤੱਕ ਪਹੁੰਚਿਆ ਹੈ।

ਇਸ ਤੋਂ ਇਲਾਵਾ ਪ੍ਰਿ. ਸਵਰਨ ਸਿੰਘ ਚੂਸਲੇਵੜ, ਸ. ਹਰਗੁਰਬੀਰ ਸਿੰਘ ਨਿਊਜ਼ੀਲੈਂਡ, ਸ. ਦਲਜੀਤ ਸਿੰਘ ਆਕਲੈਂਡ (ਨਿਊਜ਼ੀਲੈਂਡ), ਸਤਵੀਰ ਕੌਰ (ਅਮਰੀਕਾ), ਸ. ਮੋਹਣ ਸਿੰਘ ਢਿੱਲੋਂ ਅਤੇ ਰਣਬੀਰ ਸਿੰਘ (ਇੰਗਲੈਂਡ), ਸ. ਇਕਬਾਲ ਸਿੰਘ (ਸਵੀਡਨ), ਸ. ਮਨਿੰਦਰ ਸਿੰਘ (ਇਟਲੀ), ਸ. ਦਲਜੀਤ ਸਿੰਘ ਸੇਖੋਂ, ਹਰਵਿੰਦਰ ਸਿੰਘ ਰੂਬੀ, ਪਰਮਿੰਦਰ ਸਿੰਘ, ਕਰਮਜੀਤ ਸਿੰਘ ਲਵਲੀ (ਕੈਨੇਡਾ), ਡਾ. ਅਵਤਾਰ ਸਿੰਘ ਸੇਖੋਂ (ਕੈਨੇਡਾ), ਸ. ਪ੍ਰਭਦਿਆਲ ਸਿੰਘ (ਹਾਂਗਕਾਂਗ), ਅਮਨਪ੍ਰੀਤ ਕੌਰ (ਚੰਡੀਗੜ੍ਹ) ਸੁਖਦੀਪ ਘੁੰਮਣ ਨਾਰਵੇ ਦਾ ਵਿਸ਼ੇਸ਼ ਧੰਨਵਾਦੀ ਹਾਂ ਜਿਹੜੇ ਮੇਰੀ ਹੌਂਸਲਾ ਅਫ਼ਜ਼ਾਈ ਕਰਦੇ ਰਹੇ ਅਤੇ ਮੇਰੀ ਕਲਮ ਦਾ ਵਹਿਣ ਨਿਰੰਤਰ ਵਹਿੰਦਾ ਰਿਹਾ। ਅਖੀਰ ਵਿਚ ਮੈਂ ਉਹਨਾਂ ਵੀਰਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਦੀ ਨੁਕਤਾਚੀਨੀ ਅਤੇ ਵਿਰੋਧ ਨੇ ਮੈਨੂੰ ਹਮੇਸ਼ਾ ਮਾਨਸਿਕ ਦ੍ਰਿੜ੍ਹਤਾ ਬਖਸ਼ੀ ਹੈ।

ਗੁਰੂ ਪੰਥ ਦਾ ਦਾਸ

ਡਾ. ਸੁਖਪ੍ਰੀਤ ਸਿੰਘ ਉਦੋਕੇ

# ਵਹਿਸ਼ੀ ਦਾ ਅੰਤ

ਸਿੱਖ ਕੌਮ ਤਕਰੀਬਨ ਦੁਨੀਆਂ ਦੇ ਹਰ ਖਿੱਤੇ ਵਿਚ ਫੈਲੀ ਹੋਈ ਹੈ। ਵਿਦੇਸ਼ਾਂ ਵਿਚ ਧਾਰਮਿਕ ਨਿਗਾਰ ਵਿਚੋਂ ਉਭਰਨ ਲਈ ਖ਼ਾਸ ਉਪਰਾਲੇ ਹੋ ਰਹੇ ਹਨ ਕਿਉਂਕਿ ਪਿਤਰੀ ਖਿੱਤੇ ਪੰਜਾਬ ਦੀ ਤੁਲਨਾ ਵਿਦੇਸ਼ਾਂ ਵਿਚ ਬੈਠੇ ਸਿੱਖਾਂ ਦਾ ਮਾਲੀ ਪੱਖ ਕਾਫੀ ਮਜ਼ਬੂਤ ਹੈ। ਪਿਛਲੇਰੇ ਸੰਘਰਸ਼ਸ਼ੀਲ ਸਮੇਂ ਦੌਰਾਨ ਵੀ ਬੇਸ਼ੱਕ ਪੰਜਾਬ ਦੇ ਨੌਜਵਾਨਾਂ ਨੇ ਆਜ਼ਾਦੀ ਸੰਘਰਸ਼ ਵਿੱਚ ਸ਼ਹੀਦੀਆਂ ਦੇਣ ਵਿੱਚ ਕੋਈ ਕਸਰ ਨਹੀਂ ਛੱਡੀ ਪ੍ਰੰਤੂ ਵਿਦੇਸ਼ਾਂ ਵਿਚ ਬੈਠੀ ਸਿੱਖ ਸੰਗਤ ਨੇ ਜਿਥੇ ਆਪ ਆ ਕੇ ਸ਼ਹੀਦੀਆਂ ਦਿੱਤੀਆਂ ਹਨ ਉਥੇ ਨਾਲ ਹੀ ਲਹਿਰ ਨੂੰ ਆਰਥਿਕ ਪੱਖ ਤੋਂ ਤਕਰੀਬਨ ਕੋਈ ਕਮੀ ਨਹੀਂ ਆਉਣ ਦਿੱਤੀ। ਇਹ ਗੱਲ ਵੱਖਰੀ ਹੈ ਕਿ ਸੰਘਰਸ਼ ਦੀ ਮਦਦ ਕਿੰਨੀ ਹੋ ਸਕੀ ਪ੍ਰੰਤੂ ਸੰਗਤ ਵਲੋਂ ਕੋਈ ਕਸਰ ਨਹੀਂ ਛੱਡੀ ਗਈ।

ਸੰਘਰਸ਼ ਤੋਂ ਬਾਅਦ ਵੀ ਸ਼ਹੀਦਾਂ ਦੇ ਪਰਿਵਾਰਾਂ ਨੂੰ ਸਾਂਭਣ ਵਿੱਚ ਵਿਦੇਸ਼ੀ ਸਿੱਖ ਜਥੇਬੰਦੀਆਂ ਗੁਰਧਾਮਾਂ ਅਤੇ ਵਿਅਕਤੀਗਤ ਉਪਰਾਲਿਆਂ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ ਅਤੇ ਅੱਜ ਵੀ ਪੰਜਾਬ ਵਿੱਚ ਸੰਘਰਸ਼ ਪੀੜਤਾਂ ਅਤੇ ਸ਼ਹੀਦਾਂ ਦੇ ਪਰਿਵਾਰਾਂ ਦੀ ਦੇਖ ਰੇਖ ਕਰ ਰਹੇ ਅਦਾਰਿਆਂ ਦਾ ਮਾਲੀ ਧੁਰਾ ਵਿਦੇਸ਼ਾਂ ਵਿੱਚ ਬੈਠੀ ਸਿੱਖ ਸੰਗਤ ਹੀ ਹੈ।

ਪਿਛਲੇ ਸਮੇਂ ਸੰਘਰਸ਼ ਦੌਰਾਨ ਸਿੱਖ ਲਹਿਰ ਨੂੰ ਖ਼ਤਮ ਕਰਨ ਵਿੱਚ ਸਰਕਾਰੀ ਵਸੀਲਿਆਂ ਦੇ ਨਾਲ ਨਾਲ ਸਿੱਖਾਂ ਦੇ ਭੇਸ ਵਿੱਚ ਖਾੜਕੂ ਸੰਘਰਸ਼ ਅੰਦਰ ਕਾਲੀਆਂ ਬਿੱਲੀਆਂ ਨੇ ਅਹਿਮ ਭੂਮਿਕਾ ਨਿਭਾਈ ਹੈ। ਇਸ ਤਰ੍ਹਾਂ ਦੀਆਂ ਪਾਲਤੂ ਬਿੱਲੀਆਂ ਦੀਆਂ ਵੀ ਦੋ ਨਸਲਾਂ ਸਨ ਇਕ ਨਸਲ ਤਾਂ ਖਾੜਕੂ ਜਥੇਬੰਦੀਆਂ ਅੰਦਰ ਦਾਖਲ ਹੋ ਕੇ ਨੁਕਸਾਨ ਕਰਦੀ ਸੀ ਅਤੇ ਦੂਸਰੀ ਕਿਸਮ ਸਿੱਖੀ ਬਾਣੇ ਅੰਦਰ ਸਿੱਖ ਸ਼ਹੀਦਾਂ ਅਤੇ ਖਾੜਕੂਆਂ ਦੇ ਪਰਿਵਾਰਾਂ ਨੂੰ ਖਤਮ ਕਰਕੇ ਇਕ ਪਾਸੇ ਸਰਕਾਰ ਤੋਂ ਸ਼ਾਬਾਸ਼ੀ ਹਾਸਿਲ ਕਰਦੀ ਅਤੇ ਦੂਸਰੇ ਪਾਸੇ ਜਥੇਬੰਦੀਆਂ ਵਿੱਚ ਅੰਤਰ ਵਿਰੋਧ ਦੀ ਨੀਂਹ ਰੱਖਣ ਦੀ ਕੋਸ਼ਿਸ਼ ਕਰਦੀ। ਇਹ ਗੱਲ ਵੱਖਰੀ ਹੈ ਕਿ ਖਾੜਕੂ ਸਿੰਘਾਂ ਦੀ ਸਿਦਕ ਦਿਲੀ ਅਤੇ ਰੋਸ਼ਨ ਜ਼ਮੀਰ ਸਦਕਾ ਇਹ ਚਾਲ ਪੂਰੀ ਤਰ੍ਹਾਂ ਨਾਲ ਸਫਲ ਨਹੀਂ ਹੋ ਸਕੀ ਪ੍ਰੰਤੂ ਲਹਿਰ ਨੂੰ ਇਕ ਵੱਡਾ ਧੱਕਾ ਜ਼ਰੂਰ ਲੱਗਿਆ ਹੈ।

ਦੂਸਰੀ ਕਿਸਮ ਵਾਲੀਆਂ ਪਾਲਤੂ ਬਿੱਲੀਆਂ ਵਿੱਚੋਂ ਪੂਹਲਾ ਇਕ ਐਸੀ ਪਾਲਤੂ ਬਿੱਲੀ ਸੀ ਜਿਸ ਨੇ ਸਮੁੱਚੀ ਕੌਮ ਨੂੰ ਦੁਬਾਰਾ ਫਿਰ ਮੱਸੇ, ਮੀਰ ਮੰਨੂ ਅਤੇ ਜ਼ਕਰੀਆ ਖਾਨ ਦੀ ਯਾਦ ਤਾਜ਼ਾ ਕਰਵਾ ਦਿੱਤੀ ਪ੍ਰੰਤੂ ਤ੍ਰਾਸਦੀ ਦੀ ਗੱਲ ਹੈ ਕਿ ਅਜੀਤ ਸਿੰਘ ਪੂਹਲੇ ਨਾਮਕ ਇਸ ਅਖੌਤੀ ਨਿਹੰਗ ਵਲੋਂ ਇਹ ਸਾਰੇ ਜ਼ੁਲਮ ਸਿੱਖੀ ਬਾਣੇ ਦੀ ਆੜ ਹੇਠ ਕੀਤੇ ਗਏ।

ਗੁਰਧਾਮਾਂ ਉਪਰ ਕਬਜ਼ੇ ਕਰਨ ਉਪਰੰਤ ਪੂਹਲੇ ਨੇ ਧਾਰਮਿਕ ਅਸਥਾਨਾਂ ਨੂੰ ਅੱਯਾਸ਼ੀ ਦੇ

ਅੱਡਿਆਂ ਵਿੱਚ ਬਦਲ ਦਿੱਤਾ। ਗੁਰਧਾਮਾਂ ਵਿੱਚ ਨਸ਼ਿਆਂ ਦੀ ਵਰਤੋਂ ਤੋਂ ਲੈ ਕੇ ਪੋਸਤ ਡੋਡਿਆਂ ਦੀ ਖੇਤੀ ਕੀਤੀ ਜਾਣ ਲੱਗੀ। ਪੂਹਲੇ ਦੇ ਪਾਲਤੂ ਗੁੰਡੇ ਪਿੰਡਾਂ ਵਿਚੋਂ ਕਮ ਉਮਰ ਬੀਬੀਆਂ ਨੂੰ ਚੁੱਕ ਕੇ ਲਿਆਉਂਦੇ ਅਤੇ ਪੂਹਲੇ ਦੀ ਜਿਸਮੀ ਹਵਸ ਨੂੰ ਸ਼ਾਂਤ ਕਰਨ ਲਈ ਮਾਸੂਮ ਜਿੰਦੜੀਆਂ ਉਸ ਦੀ ਸੇਜ ਤੇ ਸਜਾ ਦਿੰਦੇ। ਮਾਸੂਮਾਂ ਦੀਆਂ ਸਿਸਕੀਆਂ ਚੀਕਾਂ, ਵੈਣ, ਕਿਲ੍ਹਿਆਂ ਦੀਆਂ ਕੰਧਾਂ ਨਾਲ ਟਕਰਾ ਕੇ ਦਮ ਤੋੜ ਜਾਂਦੇ ਅਤੇ ਹਉਕੇ ਹੰਝੂ ਸਾਰੀ ਹਯਾਤੀ ਲਈ ਦੁੱਖ ਬਣ ਜਾਂਦੇ।

ਸੱਤ ਸਾਲ ਤੱਕ ਦੀਆਂ ਮਾਸੂਮ ਬਾਲੜੀਆਂ ਨਾਲ ਬਾਲਾਤਕਾਰ ਕਰਨ ਤੋਂ ਬਾਅਦ ਲਾਸ਼ਾਂ ਨੂੰ ਖੁਰਦ-ਬੁਰਦ ਕਰ ਦਿੱਤਾ ਜਾਂਦਾ। ਪਰਿਵਾਰ ਦਾ ਕੋਈ ਵਿਅਕਤੀ ਜੇਕਰ ਪੁੱਛ-ਗਿੱਛ ਕਰਦਾ ਤਾਂ ਉਸ ਨੂੰ ਵੀ ਮੌਤ ਦੇ ਰਸਤੇ ਦਾ ਪਾਂਧੀ ਬਣਾ ਦਿੱਤਾ ਜਾਂਦਾ। ਕੌਮੀ ਜੁਝਾਰੀ ਅਣਖ ਐਸੀ ਗ਼ਫਲਤ ਭਰਪੂਰ ਨੀਂਦ ਵਿਚ ਸੌਂ ਗਈ ਕਿ ਸਿੱਖ ਸ਼ਹੀਦਾਂ ਦੀਆਂ ਬੇਟੀਆਂ ਨਾਲ ਵੀ ਜ਼ਬਰਦਸਤੀ ਜਬਰ ਜਿਨਾਹ ਕੀਤਾ ਗਿਆ। ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਅਨੂਪ ਸਿੰਘ ਦੀ ਬੇਟੀ ਰਤਿੰਦਰਬੀਰ ਕੌਰ ਨਾਲ ਵਾਪਰੀ ਹੌਲਨਾਕ ਘਟਨਾ ਇਸ ਦਾ ਪ੍ਰਤੱਖ ਸਬੂਤ ਹੈ।

ਅਨੇਕਾਂ ਹੀ ਕਤਲਾਂ, ਬਲਾਤਕਾਰਾਂ, ਡਿਕੈਟੀਆ, ਫਿਰੌਤੀਆਂ, ਲੁੱਟਾਂ ਖੋਹਾਂ, ਧਮਕੀਆਂ ਅਤੇ ਧੋਖੇਧੜੀਆਂ ਦਾ ਜਿੰਮੇਵਾਰ ਅਜੀਤ ਸਿੰਘ ਪੂਹਲਾ ਕਰੀਬ ੧੮ ਸਾਲ ਪੰਜਾਬ ਦੀ ਧਰਤੀ ਦੀ ਹਿੱਕ ਤੇ ਆਪਣੇ ਜ਼ੁਲਮਾਂ ਦੀ ਫਸਲ ਬੀਜਦਾ ਰਿਹਾ।

ਅਖੀਰ ਖਾਲਸਈ ਅਣਖ ਨੇ ਹੁਲਾਰਾ ਖਾਧਾ ਅਤੇ ਕਿਰਤੀ ਤਰਨਾ ਦਲ ਮਿਸਲ ਸ਼ਹੀਦਾਂ ਦੇ ਜਥੇਦਾਰ ਬਾਬਾ ਦੀਪ ਸਿੰਘ ਨੇ ਇਸ ਜ਼ੁਲਮੀ ਨੂੰ ਨੱਥ ਪਾਉਣ ਲਈ ਕਮਰ-ਕੱਸਾ ਕੀਤਾ। ਸਿੱਧੇ ਤੌਰ ਤੇ ਬਾਬਾ ਦੀਪ ਸਿੰਘ ਵਲੋਂ ਇਸ ਨੂੰ ਦੋ ਹੱਥ ਕਰਨ ਲਈ ਵੰਗਾਰਿਆ ਗਿਆ ਪ੍ਰੰਤੂ ਇਹ ਸਾਨ੍ਹ ਹੋਣ ਦਾ ਦਾਅਵਾ ਕਰਨ ਵਾਲਾ ਸੂਰਮਾ ਅਖੀਰ ਗਊ ਦਾ ਜਾਇਆ ਹੀ ਸੀ ਜੋ ਹਰ ਵਾਰੀ ਭੱਜ ਜਾਂਦਾ ਰਿਹਾ।

ਬਾਬਾ ਦੀਪ ਸਿੰਘ ਵਲੋਂ ਇਸ ਦੇ ਖਿਲਾਫ਼ ਅਦਾਲਤੀ ਕਾਰਵਾਈ ਵੀ ਆਰੰਭੀ ਗਈ। ਇਸ ਦੇ ਜ਼ੁਲਮਾਂ ਤੋਂ ਸਤਾਏ ਹੋਏ ਲੋਕ ਬਾਬਾ ਦੀਪ ਸਿੰਘ ਨੂੰ ਆਪਣੀਆਂ ਹੱਡ-ਬੀਤੀਆਂ ਦੱਸਣ ਲੱਗੇ ਅਤੇ ਇਸ ਸੁਰੱਖਿਅਤ ਕਾਫ਼ਲੇ ਦਾ ਹਿੱਸਾ ਬਣ ਰਹੇ ਹਨ।

ਕਿਸੇ ਸਮੇਂ ਅਜੀਤ ਸਿੰਹੁ ਪੂਹਲਾ ਦੇ ਨਿੱਜੀ ਸਕੱਤਰ ਰਹੇ ਸ. ਸਵਰਨਜੀਤ ਸਿੰਘ ਨੇ ਵੀ ਪੂਹਲੇ ਦੀਆਂ ਪੰਥ ਵਿਰੋਧੀ ਕਰਤੂਤਾਂ ਨੂੰ ਨੰਗਿਆ ਕਰਨ ਵਿਚ ਅਹਿਮ ਭੂਮਿਕਾ ਨਿਭਾਈ ਹੈ। ਸ. ਸਵਰਨਜੀਤ ਸਿੰਘ ਬਾਬਾ ਦੀਪ ਸਿੰਘ ਦੇ ਛੋਟੇ ਜਵਾਈ ਹਨ ਅਤੇ ਹੁਣ ਪੂਹਲੇ ਖਿਲਾਫ਼ ਸੰਘਰਸ਼ ਵਿੱਚ ਮੋਢੇ ਨਾਲ ਮੋਢਾ ਡਾਹ ਕੇ ਤੁਰ ਰਹੇ ਸਨ।

ਸਿੰਘਾਂ ਨੇ ਜੇਲ੍ਹ ਵਿਚ ਇਹ ਮਹਾਨ ਕਾਰਨਾਮਾ ਕਰਕੇ, ਸਿੱਖ ਕੌਮ ਦਾ ਸਿਰ ਉਚਾ ਕੀਤਾ। ਡਾ. ਸੁਖਪ੍ਰੀਤ ਸਿੰਘ ਉਦੋਕੇ ਵੱਲੋਂ ਲਿਖੀ ਗਈ ਹਥਲੀ ਕਿਤਾਬ ਸਮੇਂ ਦੀ ਮੁੱਖ ਮੰਗ ਹੈ ਕਿਉਂ ਕਿ ਸਿੱਖੀ ਬਾਣੇ ਵਿਚ ਪੂਹਲੇ ਵਲੋਂ ਕੀਤੀਆਂ ਕਰਤੂਤਾਂ ਨੂੰ ਲੋਕਾਂ ਦੀ ਕਚਹਿਰੀ ਵਿਚ ਰੱਖਣਾ ਬਹੁਤ ਜ਼ਰੂਰੀ ਅਤੇ ਸਮੇਂ ਦੀ ਅਹਿਮ ਮੰਗ ਹੈ।

ਡਾ. ਹਰਜਿੰਦਰ ਸਿੰਘ ਦਿਲਗੀਰ
ਸਾਬਕਾ ਡਾਇਰੈਕਟਰ
ਸਿੱਖ ਇਤਿਹਾਸ ਰਿਸਰਚ ਬੋਰਡ



## ਬਦੀ ਦਾ ਅੰਤ

'ਪੂਹਲਾ' ਪੰਜਾਬ ਦੀ ਧਰਤੀ ਉਪਰ ਬਦੀ ਦਾ ਐਸਾ ਘਿਨਾਉਣਾ ਰੂਪ ਸੀ ਜਿਸ ਵਲੋਂ ਕੀਤੇ ਕੁਕਰਮਾਂ ਨੂੰ ਤੱਕ ਕੇ ਰੂਹ ਕੰਬਦੀ ਹੈ। ਠੱਗੀਆਂ, ਬਲਾਤਕਾਰਾਂ, ਕਤਲਾਂ, ਫਿਰੌਤੀਆਂ, ਧਮਕੀਆਂ ਤੱਕ ਐਸਾ ਕੋਈ ਵੀ ਬੁਰਾ ਕਰਮ ਨਹੀਂ ਸੀ ਜਿਹੜਾ ਇਸ ਨੇ ਨਾਂ ਕੀਤਾ ਹੋਵੇ। ਵੈਸੇ ਤਾਂ ਇਸ ਦੀਆਂ ਕਰਤੂਤਾਂ, ਜ਼ੁਲਮਾਂ ਅਤੇ ਕੁਕਰਮਾਂ ਦੀ ਤਫ਼ਸੀਲ ਬਹੁਤ ਲੰਬੀ ਹੈ ਪ੍ਰੰਤੂ ਅਕਾਲ ਪੁਰਖ ਦੀ ਕ੍ਰਿਪਾ ਸਦਕਾ ਅਸੀਂ ਜਿਥੇ ਇਸ ਦਾ ਖਿਲਾਫ਼ ਆਹਮੋ-ਸਾਹਮਣੇ ਚਾਰ ਵਾਰ ਯੁੱਧ ਕੀਤਾ ਉਥੇ ਸੀਮਤ ਸਾਧਨਾਂ ਨਾਲ ਕਾਨੂੰਨੀ ਚਾਰਾਜੋਈ ਵਿਚ ਵੀ ਕੋਈ ਕਸਰ ਨਹੀਂ ਛੱਡੀ।

ਗੁਰੂ ਪਾਤਸ਼ਾਹ ਨੇ ਆਪ ਮਿਹਰ ਭਰਿਆ ਹੱਥ ਸਿਰ ਤੇ ਰੱਖ ਕੇ ਸੇਵਾ ਲਈ ਤਾਂ ਹੈ ਨਹੀਂ ਮੇਰੇ ਵਰਗੇ ਗਰੀਬ ਸਿੱਖ ਨੇ ਇਹੋ ਜਿਹੇ ਸਰਕਾਰੀ ਸ਼ਹਿ ਪ੍ਰਾਪਤ ਦਹਿਸ਼ਤ ਗਰਦ ਨਾਲ ਕਿਥੋਂ ਮੱਥਾ ਲਗਾ ਲੈਣਾ ਸੀ। ਡਾ. ਸੁਖਪ੍ਰੀਤ ਸਿੰਘ 'ਉਦੋਕੇ' ਨਾਲ ਸਾਡਾ ਮੇਲ ਵੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਰਪਾ ਕਰਕੇ ਕਰਵਾਇਆ ਅਤੇ ਇਹ ਬੇਟਾ ਜਿਥੇ ਸਭ ਕੁਝ ਲਿਖ ਕੇ ਸੰਗਤਾਂ ਸਾਹਮਣੇ ਰੱਖਦਾ ਰਿਹਾ ਉਥੇ ਨਾਲ ਹੀ ਧਰਮ-ਯੁੱਧ ਵਿਚ ਵੀ ਸਾਡਾ ਪੂਰਾ ਸਾਥ ਦਿੰਦਾ ਰਿਹਾ। ਗੁਰੂ ਪਾਤਸ਼ਾਹ ਨੇ ਇਸ ਨੂੰ ਕਲਮ ਚਲਾਉਣ ਦੀ ਦਾਤ ਬਖਸ਼ੀ ਹੈ ਅਤੇ ਇਹ ਬੱਚਾ ਪੰਥ ਦੀ ਸੇਵਾ ਕਰ ਰਿਹਾ ਹੈ।

ਇਸ ਬੱਚੇ ਨੇ ਕਲਮੀ ਸੰਘਰਸ਼ ਛੇੜ ਕੇ ਸਾਡਾ ਪੱਖ ਸੰਗਤਾਂ ਸਾਹਮਣੇ ਰੱਖਿਆ ਅਤੇ ਸੰਗਤਾਂ ਨੇ ਸਾਨੂੰ ਤਨੋਂ, ਮਨੋਂ, ਧਨੋਂ, ਸਹਿਯੋਗ ਦਿੱਤਾ। ਉਨਟਾਰਿਓ ਗੁਰਦੁਆਰਾਜ਼ ਕਮੇਟੀ ਅਤੇ ਕਨੇਡਾ ਦੀ ਸਮੂਹ ਸੰਗਤ ਦੇ ਅਸੀਂ ਖਾਸ ਰਿਣੀ ਅਤੇ ਧੰਨਵਾਦੀ ਹਾਂ। ਹੁਣ ਤਾਂ ਕਈ ਲੋਕ ਦਾਅਵੇ ਕਰਦੇ ਹਨ ਕਿ ਅਸੀਂ ਵੀ ਪੂਹਲੇ ਖਿਲਾਫ਼ ਲੜੇ ਹਾਂ ਪਰ ਉਹਦੇ ਜਿਉਂਦਿਆਂ ਕੋਈ ਅੱਗੇ ਨਹੀਂ ਆਇਆ।

ਡਾ. ਸੁਖਪ੍ਰੀਤ ਸਿੰਘ ਨੇ ਪੂਹਲੇ ਖਿਲਾਫ਼ ਲੜੇ ਸਾਰੇ ਸੰਘਰਸ਼ ਅਤੇ ਉਸ ਦੇ ਕਾਰਨਾਮਿਆਂ ਨੂੰ ਕਲਮਬੰਦ ਕਰਕੇ ਸੰਗਤ ਤੱਕ ਪਹੁੰਚਾਉਣ ਦਾ ਵਧੀਆ ਉਪਰਾਲਾ ਕੀਤਾ ਹੈ। ਕਈ ਵਾਰ ਕੁਝ ਗੱਲਾਂ ਕੁਦਰਤੀ ਵੀ ਹੋ ਜਾਂਦੀਆਂ ਨੇ, ਸੁਖਪ੍ਰੀਤ ਸਿੰਘ ਨੇ ਆਪਣੇ ਕੈਨੇਡਾ ਵਾਲੇ ਰਸਾਲੇ ਵਿਚ ਪੂਹਲੇ ਨੂੰ ਅੱਜ ਦਾ ਮੱਸਾ ਰੰਗੜ ਲਿਖਿਆ ਸੀ ਤੇ ਹੁਣ ਗੁਰੂ ਦੀ ਸਾਰੀ ਸੰਗਤ, ਸੰਪਰਦਾਵਾਂ ਤੇ ਜਥੇਬੰਦੀਆਂ ਵੀ ਮੱਸਾ ਰੰਗੜ ਹੀ ਆਖਦੀਆਂ ਹਨ।

ਗੁਰੂ ਪੰਥ ਦਾ ਦਾਸ
ਦੀਪ ਸਿੰਘ (ਜਥੇਦਾਰ)
ਕਿਰਤੀ ਤਰਨਾ ਦਲ ਮਿਸਲ ਸ਼ਹੀਦਾਂ ਸਮਰਾਏ (ਸ੍ਰੀ ਹਰਿਗੋਬਿੰਦਪੁਰ)
ਪੰਜਾਬ
ਫ਼ੋਨ 98156-88804



# ਪੁਲਿਸ ਕੈਟ ਪੂਹਲੇ ਦਾ ਅੰਤ

ਅਖੌਤੀ ਨਿਹੰਗ ਮੁਖੀ ਪੂਹਲਾ (ਅਜੀਤ ਸਿਹੁੰ ਪੂਹਲਾ) ਸਿੱਖ ਵਿਰੋਧੀ ਤਾਕਤਾਂ ਦਾ ਐਸਾ ਘਿਨਾਉਣਾ ਰੂਪ ਅਤੇ ਪੈਦਾ ਕੀਤਾ ਹੋਇਆ ਜ਼ਾਲਿਮ ਮੁਜੱਸਮਾ ਸੀ ਜਿਸ ਦੇ ਜ਼ੁਲਮਾਂ ਦੀ ਦਾਸਤਾਨ ਸੁਣ ਕੇ ਦੇਹੀ ਕੰਬ ਜਾਂਦੀ ਹੈ ਅਤੇ ਰੌਂਗਟੇ ਖੜੇ ਹੋ ਜਾਂਦੇ ਹਨ। ਸਿਖੀ ਸਰੂਪ, ਖ਼ਾਲਸਈ ਬਾਣੇ ਅਤੇ ਦਸਤਾਰ ਕਕਾਰਾਂ ਵਿਚ ਛਿਪੇ ਇਸ ਵਹਿਸ਼ੀ ਦਰਿੰਦੇ ਦੀ ਵਹਿਸ਼ਤ ਦੇ ਕਾਰਨਾਮਿਆਂ ਦੀ ਤਫ਼ਸੀਲ ਬਹੁਤ ਲੰਮੇਰੀ ਹੈ, ਸ਼ਾਇਦ ਹੀ ਦੁਨੀਆਂ ਦਾ ਕੋਈ ਘਿਨਾਉਣਾ ਜ਼ੁਲਮ ਹੋਵੇ ਜਿਹੜਾ ਇਸ ਨੇ ਨਹੀਂ ਕੀਤਾ।

ਪੰਜਾਬ ਵਿਚ ਜਦੋਂ ਸਿੱਖ ਨੌਜਵਾਨੀ ਅਜ਼ਾਦੀ ਸੰਘਰਸ਼ ਲਈ ਮੈਦਾਨ-ਏ-ਜੰਗ ਵਿਚ ਸ਼ਸਤਰਬੱਧ ਯੁੱਧ ਲੜ ਰਹੀ ਸੀ ਉਦੋਂ ਪੁਲਸ ਕੈਟ ਪੂਹਲਾ ਪੰਜਾਬ ਦੇ ਪਿੰਡਾਂ ਵਿਚ ਪੁਲਿਸ, ਸੀ.ਆਰ.ਪੀ. ਅਤੇ ਫ਼ੌਜਾਂ ਦੀ ਹੇੜ੍ਹ ਲੈ ਕੇ ਆਦਮ-ਬੋ-,ਆਦਮ-ਬੋ ਕਰਦਾ ਘੁੰਮਦਾ ਸੀ। ਜਿਹੜੇ ਪਰਿਵਾਰਾਂ ਦੇ ਨੌਜਵਾਨ ਭਗੌੜੇ ਸਨ ਕਿ ਉਹਨਾਂ ਦੇ ਘਰਾਂ ਵਿਚ ਜਾ ਕੇ ਅਸ਼ਲੀਲ-ਸ਼ਬਦਾਵਲੀ ਬੋਲਦਾ ਅਤੇ ਬੇਇਜ਼ਤੀ ਕਰਦਾ। ਉਸ ਤੋਂ ਬਾਅਦ ਇਸ ਨੇ ਸਰਕਾਰੀ ਨੀਤੀਆਂ ਦੇ ਚਲਦੇ ਹੋਏ ਅਖਬਾਰਾਂ ਵਿਚ ਭੜਕਾਊ ਬਿਆਨ ਦੇ ਕੇ ਸੰਘਰਸ਼ਸ਼ੀਲ ਨੌਜਵਾਨਾਂ ਨੂੰ ਵੰਗਾਰਨਾ ਸ਼ੁਰੂ ਕਰ ਦਿੱਤਾ ਕਿ ਜੇ ਸ਼ੇਰ ਮਰਦ ਹੋ ਤਾਂ ਮੇਰੇ ਨਾਲ ਜਾਂ ਮੇਰੇ ਜਥੇ ਦੇ ਨਿਹੰਗ ਸਿੰਘਾਂ (ਪੁਲਸ ਕੈਟਾਂ) ਨਾਲ ਲੜ ਕੇ ਵੇਖੋ।

ਕੁਝ ਇਕ ਜਗ੍ਹਾ ਉਪਰ ਸਿੰਘਾਂ ਨੇ ਇਸ ਦਾ ਚੈਲੰਜ ਸਵੀਕਾਰ ਵੀ ਕੀਤਾ ਪ੍ਰੰਤੂ ਸਿੰਘਾਂ ਸਾਹਵੇਂ ਇਸ ਦੇ ਮਰਦਾਊਪੁਣੇ ਦਾ ਨਕਾਬ ਲਹਿ ਗਿਆ ਜਦੋਂ ਇਹ ਖ਼ੁਦ ਮਿਥੀ ਹੋਈ ਜਗ੍ਹਾ ਉਪਰ ਨਹੀਂ ਪਹੁੰਚਦਾ ਸੀ ਕੇਵਲ ਪੁਲਸ ਅਤੇ ਸੀ.ਆਰ.ਪੀ. ਹੀ ਉਸ ਜਗ੍ਹਾ ਨੂੰ ਘੇਰਾ ਘੱਤ ਲੈਂਦੀ ਸੀ।

ਹੁਣ ਸਿੰਘਾਂ ਨੂੰ ਇਸ ਦੀ ਨੀਤੀ ਦਾ ਪਤਾ ਲੱਗ ਗਿਆ ਕਿ ਇਹ ਤਾਂ ਕਾਇਰ ਖੁਸਰਾ ਹੈ ਅਤੇ ਸਰਕਾਰ ਵਾਸਤੇ ਉਹ ਬੱਕਰੀ ਹੈ, ਜਿਹੜੀ ਸ਼ੇਰਾਂ ਦਾ ਸ਼ਿਕਾਰ ਕਰਨ ਲਈ ਮਿਥੀ ਜਗ੍ਹਾ ਤੇ ਸ਼ਿਕਾਰੀਆਂ (ਸਾਰਕਾਰੀ ਫੋਰਸਾਂ) ਵਲੋਂ ਬੰਨੀ ਜਾਂਦੀ ਹੈ ਅਤੇ ਇਸ ਦਾ ਆਪਣਾ ਅਣਖੀਲਾ ਵਜੂਦ ਕੋਈ ਨਹੀਂ ਹੈ। ਫਿਰ ਇਸ ਨੇ ਖਾੜਕੂ ਸਿੰਘਾਂ ਦੇ ਪਰਿਵਾਰਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਪੁਲਿਸ ਦੀ ਮਿਲੀ ਹੋਈ ਸੁਰੱਖਿਆ ਛੱਤਰੀ ਦਾ ਨਜ਼ਾਇਜ ਫਾਇਦਾ ਉਠਾ ਕੇ ਇਹ ਲੋਕਾਂ ਦੀਆਂ ਮਾਸੂਮ ਧੀਆਂ ਭੈਣਾਂ ਚੁੱਕ ਲਿਆਉਂਦਾ ਅਤੇ ਆਪਣੀ ਹਵਸ ਦੀ ਪੂਰਤੀ ਕਰਨ ਤੋਂ ਬਾਅਦ ਜਾਂ ਤਾਂ ਧਮਕੀਆਂ ਦੇ ਕੇ ਛੱਡ ਦਿੰਦਾ ਜਾਂ ਫਿਰ ਤਨ ਦੀ ਬੋਟੀ-ਬੋਟੀ ਕਰਕੇ ਕਾਵਾਂ ਕੁੱਤਿਆਂ ਦੀ ਭੇਟਾ ਕਰ ਦਿੰਦਾ ਅਤੇ ਜਾਂ ਫਿਰ

ਦਰਿਆ-ਏ-ਬਿਆਸ ਦੀਆਂ ਮੱਛੀਆਂ ਦੀ ਖ਼ੁਰਾਕ ਬਣਾ ਦਿੰਦਾ।

ਅੱਜ ਵੀ ਕਈ ਐਸੀਆਂ ਅਬਲਾਵਾਂ ਹਨ। ਜਿਹੜੀਆਂ ਇਸ ਹੱਥੋਂ ਆਪਣੀ ਇੱਜ਼ਤ ਲੁਟਵਾ ਚੁਕੀਆਂ ਹਨ ਪ੍ਰੰਤੂ ਬਦਨਾਮੀ ਦੇ ਡਰੋਂ ਬਿਲਕੁਲ ਚੁੱਪ-ਚਾਪ ਰਹਿ ਕੇ ਇਸ ਦਾ ਜ਼ੁਲਮ ਪਿੰਡੇ ਤੇ ਹੰਢਾ ਰਹੀਆਂ ਹਨ।

ਸੱਤ ਸਾਲ ਦੀ ਬੱਚੀ ਕਮਲਪ੍ਰੀਤ ਲੈ ਕੇ ਵੱਡੀ ਉਮਰ ਦੀਆਂ ਔਰਤਾਂ ਤੱਕ ਇਸ ਦੀ ਹਵਸ ਦੀਆਂ ਸ਼ਿਕਾਰ ਬਣੀਆਂ। ਉਹਨਾਂ ਦੀਆਂ ਲਾਸ਼ਾਂ ਤੱਕ ਦੀਆਂ ਅੰਤਿਮ ਰਸਮਾਂ ਨਾ ਹੋ ਸਕੀਆਂ।

ਇਸ ਸਮੇਂ ਦੌਰਾਨ ਹੀ ਇਸ ਨੇ ਪੰਜਾਬ ਦੇ ਜ਼ਾਲਿਮ ਪੁਲਸ ਅਫ਼ਸਰਾਂ ਕੋਲ ਸ਼ਾਬਾਸ਼ੀ ਹਾਸਿਲ ਕਰਨ ਲਈ ਪੰਜਾਬ ਦੇ ਬੇਕਸੂਰ ਨੌਜਵਾਨ ਘਰਾਂ ਤੋਂ ਚੁੱਕ ਕੇ ਪੁਲਿਸ ਨੂੰ ਦੇਣੇ ਸ਼ੁਰੂ ਕੀਤੇ ਤਾਂ ਜੋ ਝੂਠੇ ਪੁਲਿਸ ਮੁਕਾਬਲੇ ਬਣਾਉਣ ਵਿਚ ਅਸਾਨੀ ਹੋ ਸਕੇ। ਜ਼ਿਕਰਯੋਗ ਹੈ ਕਿ ਕਈ ਵਾਰ ਤਾਂ ਪੂਹਲੇ ਨਿਹੰਗ ਨੂੰ ਜਦੋਂ ਬਾਹਰੋਂ ਬੰਦੇ ਨਾ ਮਿਲਦੇ ਤਾਂ ਪ੍ਰਵਾਸੀ ਭਈਏ ਜਾਂ ਮਜ਼ਦੂਰ ਜੋ ਇਸ ਵੱਲੋਂ ਉਸਾਰੇ ਜਾ ਰਹੇ ਕਿਲ੍ਹਾ ਨੁਮਾ ਗੁਰਧਾਮਾਂ ਵਿਚ ਮਜ਼ਦੂਰੀ ਕਰਦੇ ਸਨ ਉਹਨਾਂ ਨੂੰ ਹੀ ਭੇਜ ਦਿੰਦਾ ਅਤੇ ਉਹ ਵਿਚਾਰੇ ਬਲੀ ਦੇ ਬੱਕਰੇ ਬਣ ਜਾਂਦੇ।

ਕੁਝ ਜਥੇਬੰਦੀਆਂ ਦੇ ਦੂਰ-ਅੰਦੇਸ਼ ਸਿੰਘਾਂ ਨੂੰ ਜਿਉਂ-ਜਿਉਂ ਇਸ ਦੀਆਂ ਕਰਤੂਤਾਂ ਦਾ ਪਤਾ ਲੱਗਦਾ ਗਿਆ ਸਿੰਘਾਂ ਦੇ ਮਨ ਅੰਦਰ ਇਸ ਪ੍ਰਤੀ ਰੋਹ ਜਾਗਦਾ ਗਿਆ ਪ੍ਰੰਤੂ ਵਧੇਰੇ ਸੁਰੱਖਿਆ ਅਤੇ ਗੁਰਧਾਮਾਂ ਵਿਚ ਨਿਵਾਸ ਹੋਣ ਕਰਕੇ ਸੰਗਤ ਦੇ ਨੁਕਸਾਨ ਤੋਂ ਸੰਕੋਚ ਕਰ ਸਿੰਘ ਢੁੱਕਵੀਂ ਕਾਰਵਾਈ ਨਾ ਕਰ ਸਕੇ।

ਸ਼ਹੀਦ ਭਾਈ ਜੋਗਾ ਸਿੰਘ ਖ਼ਾਨਪੁਰ ਦੀ ਇਸ ਦੇ ਗੁੰਡਿਆਂ ਨਾਲ ਤਕੜੀ ਝੜਪ ਹੋਈ ਸਿੰਘ ਤਾਂ ਮੁਕਾਬਲਾ ਕਰਦੇ ਹੋਏ ਸਹੀ ਸਲਾਮਤ ਨਿਕਲ ਗਏ ਅਤੇ ਪੂਹਲੇ ਗਰੋਹ ਦੇ 3-4 ਨਿਹੰਗ (ਪੁਲਿਸ ਕੈਟ) ਮਾਰੇ ਗਏ। ਇਸ ਗਲੋਂ ਰੋਹ ਵਿਚ ਆ ਕੇ ਪੂਹਲੇ ਨੇ ਭਾਈ ਖ਼ਾਨਪੁਰ ਦੇ ਪਰਿਵਾਰ ਦੇ ਸੱਤ ਮੈਂਬਰਾਂ ਨੂੰ ਛੋਟੇ ਬੱਚਿਆਂ ਸਮੇਤ ਗੋਲੀਆਂ ਨਾਲ ਸ਼ਹੀਦ ਕਰ ਦਿੱਤਾ ਅਤੇ ਸਾਰੇ ਘਰ ਨੂੰ ਅੱਗ ਲਗਾ ਦਿੱਤੀ ਜੋ ਅੱਜ ਵੀ ਵੀਰਾਨ ਪਿਆ ਹੈ।

ਚੰਡੀਗੜ੍ਹ ਵਿਚ ਸਿੰਘਾਂ ਨੇ ਜਦੋਂ ਸੁਮੇਧ ਸੈਣੀ 'ਤੇ ਹਮਲਾ ਕੀਤਾ ਤਾਂ ਪੂਹਲੇ ਨੇ ਆਪਣੇ ਖਾਸ ਯਾਰ (ਸੁਮੇਧ ਸੈਣੀ) ਉਪਰ ਹਮਲੇ ਦਾ ਬਦਲਾ ਲੈਣ ਲਈ ਭਾਈ ਬਲਵਿੰਦਰ ਸਿੰਘ ਬੱਬਰ ਜਟਾਣਾ ਦੇ ਪਰਿਵਾਰ ਦੇ ਚਾਰ ਮੈਂਬਰਾਂ ਨੂੰ ਗੋਲੀਆਂ ਮਾਰ-ਮਾਰ ਕੇ ਹਲਾਕ ਕਰ ਦਿੱਤਾ।

ਪੂਹਲੇ ਦੇ ਕੁਕਰਮਾਂ ਦੀ ਤਫ਼ਸੀਲ ਤਾਂ ਬਹੁਤ ਲੰਮੇਰੀ ਹੈ ਸ਼ਾਇਦ ਭਵਿੱਖ ਦੇ ਇਤਿਹਾਸ ਵਿਚ ਮੱਸਾ ਰੰਗੜ ਵਾਂਗ ਇਸ ਦਾ ਨਾਮ ਵੀ ਇਕ ਵਹਿਸ਼ੀ ਦਰਿੰਦੇ ਦੇ ਰੂਪ ਵਿਚ ਦਰਜ ਰਹੇ।

ਹੱਥਲੀ ਪੁਸਤਕ ਦਾ ਮਕਸਦ ਏਨਾ ਹੀ ਹੈ ਕਿ ਸਿੱਖੀ ਬਾਣੇ ਅੰਦਰ ਲੁਕੇ ਇਸ ਸ਼ੈਤਾਨ ਦੀਆਂ ਵਹਿਸ਼ੀਅਤ ਭਰਪੂਰ ਕਰਤੂਤਾਂ ਅਤੇ ਇਸ ਦੇ ਦਰਦਨਾਕ ਅੰਤ ਦੇ ਹਸ਼ਰ ਤੋਂ ਸਬਕ ਦੇ ਵਰਤਮਾਨ ਦੇ ਪੰਥ ਦੋਖੀ ਅਤੇ ਦੇਹਧਾਰੀ ਇਬਰਤ ਲੈ ਸਕਣ।

ਡਾ. ਅਵਤਾਰ ਸਿੰਘ ਸੇਖੋਂ

# ਅੱਜ ਦਾ ਮੱਸਾ ਰੰਗੜ

ਗੁਰਧਾਮ ਸਿੱਖਾਂ ਦੀ ਰੂਹਾਨੀ ਅਤੇ ਜ਼ਮਹੂਰੀ ਸ਼ਕਤੀ ਦਾ ਸੋਮਾ ਹਨ। ਸਿੱਖ ਕੌਮ ਨੇ ਹਰ ਜ਼ੁਲਮੋ-ਸਿਤਮ ਨੂੰ ਆਪਣੇ ਪਿੰਡੇ ਉਪਰ ਬਰਦਾਸ਼ਤ ਕੀਤਾ ਹੈ ਪ੍ਰੰਤੂ ਗੁਰਧਾਮਾਂ ਦੀ ਬੇਅਦਬੀ ਕਰਨ ਵਾਲੇ ਜ਼ਰਵਾਣਿਆਂ ਅਤੇ ਜ਼ੁਲਮੀਆਂ ਨੂੰ ਕੀਤੀ ਦਾ ਫ਼ਲ ਜ਼ਰੂਰ ਭੁਗਤਾਇਆ ਹੈ। ਇਹ ਵੀ ਕੋਈ ਅਤਿਕਥਨੀ ਨਹੀਂ ਕਿ ਜਾਬਰ ਹਕੂਮਤ ਦੇ ਨਾਲ-ਨਾਲ ਕਈ ਝੋਲੀ-ਚੁੱਕ ਅਤੇ ਮੁਖ਼ਬਰ ਕਿਸਮ ਦੇ ਬਿਪਰਵਾਦੀ ਲੋਕ ਵੀ ਸਿੱਖ ਕੌਮ ਦੇ ਖ਼ੂਨ ਦੇ ਤ੍ਰਿਹਾਏ ਰਹੇ ਹਨ। ਹਰਿਭਗਤ, ਅਕਲ ਦਾਸ, ਲਖਪਤਿ ਰਾਇ, ਰਾਮਾ ਰੰਧਾਵਾ, ਜਸਪਤਿ ਰਾਏ ਆਦਿਕ ਇਸ ਦੀਆਂ ਇਤਿਹਾਸਕ ਮਿਸਾਲਾਂ ਹਨ।

ਗੁਰਧਾਮਾਂ ਦੀ ਬੇਅਦਬੀ ਦੇ ਇਤਿਹਾਸਕ ਵਰਤਾਰਿਆਂ ਵੱਲ ਝਾਤੀ ਮਾਰੀਏ ਤਾਂ ਮੱਸਾ ਰੰਗੜ ਦਾ ਨਾਮ ਹਰ ਜ਼ੁਬਾਨ ਉਪਰ ਆਉਂਦਾ ਹੈ। ਸਰਕਾਰੀ ਹਕੂਮਤ ਦੇ ਪਾਲੇ ਇਸ ਗੁੰਡੇ ਨੇ ਹਰਿਮੰਦਰ ਸਾਹਿਬ ਵਿੱਚ ਆਣ ਡੇਰਾ ਲਗਾਇਆ। ਸਰਕਾਰੀ ਦਮਨ ਚੱਕਰ ਪੂਰੇ ਜ਼ੋਰਾਂ ਉਪਰ ਸੀ, ਸਿੰਘ ਜੰਗਲਾਂ ਅਤੇ ਛੰਭਾਂ ਵਿੱਚ ਪਰਿਵਾਰਾਂ ਸਮੇਤ ਡੇਰੇ ਲਗਾ ਕੇ ਬੈਠੇ ਸਨ। ਜਦੋਂ ਦਾਅ ਲਗਦਾ, ਗੁਰੀਲਾ ਯੁੱਧ ਨੀਤੀ ਨੂੰ ਵਰਤਦੇ ਹੋਏ ਹਕੂਮਤੀ ਫੌਜਾਂ ਉਪਰ ਬਾਜ਼ ਵਾਂਗ ਟੁੱਟ ਕੇ ਪੈ ਜਾਂਦੇ ਅਤੇ ਕਈ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰ ਕੇ ਰਸਦ-ਪਾਣੀ ਖੋਹ ਕੇ ਫਿਰ ਜੰਗਲਾਂ ਵਿੱਚ ਜਾ ਵੜਦੇ। ਕੁਝ ਸਿੰਘ ਮੁਸਲਮਾਨੀ ਭੇਸ ਵਿਚ ਮੁਖ਼ਬਰੀ ਕਰਦੇ ਅਤੇ ਸਿੰਘਾਂ ਤੱਕ ਸਰਕਾਰੀ ਚਾਲਾਂ ਅਤੇ ਹਾਲਾਤ ਦੀ ਸਾਰੀ ਖ਼ਬਰ ਪਹੁੰਚਾਉਂਦੇ। ਦਰਅਸਲ ਇਹ ਸਿੰਘਾਂ ਦਾ ਖੁਫ਼ੀਆ ਵਿਭਾਗ ਸੀ ਜਿਹੜਾ ਵਧੀਆ ਵਿਧੀ ਨਾਲ ਆਪਣੀ ਜਿੰਮੇਵਾਰੀ ਔਖੇ ਸਮੇਂ ਨਿਭਾਅ ਰਿਹਾ ਸੀ।

ਇਸੇ ਹੀ ਤਰ੍ਹਾਂ ਦੀ ਜਿੰਮੇਵਾਰੀ ਨਿਭਾਉਣ ਵਾਲੇ ਭਾਈ ਬੁਲਾਕਾ ਸਿੰਘ (ਕੰਗ) ਪੰਜਾਬ ਵਿੱਚ ਭੇਸ ਵਟਾ ਕੇ ਸਿੰਘਾਂ ਨੂੰ ਸਾਰੀ ਖ਼ਬਰ ਪਹੁੰਚਾ ਰਹੇ ਸਨ। ਭਾਈ ਬੁਲਾਕਾ ਸਿੰਘ ਨੇ ਸਾਰੀ ਜਾਣਕਾਰੀ ਇਕੱਤਰ ਕੀਤੀ ਅਤੇ ਬੀਕਾਨੇਰ ਭਾਈ ਬੁੱਢਾ ਸਿੰਘ ਅਤੇ ਸ਼ਾਮ ਸਿੰਘ ਨਾਰਲੀ ਵਾਲੇ ਨੂੰ ਦੱਸਿਆ, "ਹਰਿਮੰਦਰ ਦੇ ਅੰਦਰ ਮੰਡਿਆਲੇ (ਅੰਮ੍ਰਿਤਸਰ ਤੋਂ ਚਾਰ ਕੋਹ ਦੂਰ) ਪਿੰਡ ਦਾ ਚੌਧਰੀ ਮੱਸਾ ਰੰਗੜ ਮਜਲਸ ਲਗਾਈ ਬੈਠਾ ਹੈ। ਪਲੰਘ ਤੇ ਬੈਠ ਕੇ ਹੁੱਕਾ ਅਤੇ ਸ਼ਰਾਬ ਪੀ ਰਿਹਾ ਹੈ ਅਤੇ ਅੰਦਰ ਕੰਜਰੀਆਂ ਦੇ ਨਾਚ ਹੋ ਰਹੇ ਹਨ। " ਕੌਮ ਦੇ ਜਥੇਦਾਰਾਂ ਨੇ ਜਦੋਂ ਇਹ ਗੱਲ ਸੁਣੀ ਤਾਂ ਅੱਖਾਂ ਵਿੱਚ ਖ਼ੂਨ ਉਤਰ ਆਇਆ। ਸ: ਬੁੱਢਾ ਸਿੰਘ ਨੇ ਆਪਣੀ ਤਲਵਾਰ ਬੇ-ਮਿਆਨ ਕਰ ਕੇ ਸਿੰਘ ਸੂਰਮਿਆਂ ਦੇ ਸਾਹਮਣੇ ਰੱਖ ਦਿੱਤੀ ਅਤੇ ਵੰਗਾਰ ਕੇ ਕਿਹਾ, "ਉਠੋ ਕੋਈ ਸਿੰਘ ਸੂਰਮਾ! ਚੱਕੋ ਇਸ ਸ਼ਮਸ਼ੀਰ ਨੂੰ ਅਤੇ ਮੱਸੇ ਦਾ ਸਿਰ ਵੱਢ ਕੇ ਹਰਿਮੰਦਰ ਦੀ

ਬੇਅਦਬੀ ਦਾ ਬਦਲਾ ਲਓ।"

ਮਾੜੀ ਕੰਬੋਕੇ ਦੇ ਨਿਵਾਸੀ ਭਾਈ ਸੁੱਖਾ ਸਿੰਘ ਅਤੇ ਮੀਰਾਂ ਕੋਟ ਦੇ ਨਿਵਾਸੀ ਭਾਈ ਮਹਿਤਾਬ ਸਿੰਘ ਨੇ ਸ਼ਮਸ਼ੀਰ ਨੂੰ ਚੁਕਿਆ ਅਤੇ ਅਰਦਾਸਾ ਸੋਧ ਕੇ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਹਰਿਮੰਦਰ ਸਾਹਿਬ ਪਹੁੰਚ ਕੇ ਮੱਸਾ ਰੰਗੜ ਦਾ ਸਿਰ ਧੜ ਤੋਂ ਜੁਦਾ ਕਰਕੇ ਨੇਜ਼ੇ ਉਪਰ ਟੰਗ ਲਿਆ। ਤਵਾਰੀਖ਼ ਦਾ ਲਿਖਾਰੀ ਲਿਖਦਾ ਹੈ ਕਿ ਸਿੰਘਾਂ ਨੇ ਮੱਸੇ ਦਾ ਸਿਰ ਇੰਝ ਲਾਹਿਆ ਜਿਵੇਂ ਵੇਲ ਵਾਲੋਂ ਕੱਦੂ ਤੋੜੀਦਾ ਹੈ।

**ਮੱਸੇ ਕਾ ਸਿਰ, ਸਿੰਘ ਉਤਾਰਿਓ, ਜਿਉਂ ਕਰ ਕਦੂਆਂ ਬੇਲੋਂ ਡਾਰਿਓ।**

ਸਿੰਘ ਮੱਸੇ ਦਾ ਸਿਰ ਨੇਜ਼ੇ ਉਪਰ ਟੰਗ ਕੇ ਬੀਕਾਨੇਰ ਪਹੁੰਚੇ ਅਤੇ ਜਾ ਕੇ ਜਥੇਦਾਰ ਦੇ ਪੈਰਾਂ ਵਿਚ ਸੁੱਟਿਆ। ਸਾਰੇ ਜਥੇ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਕਾਸ਼ ਗੂੰਜਾ ਦਿੱਤਾ।

ਦਰਅਸਲ ਸਿੱਖ ਕੌਮ ਦੇ ਇਤਿਹਾਸਕ ਘਟਨਾਕ੍ਰਮ ਵੱਲ ਝਾਤੀ ਮਾਰੀਏ ਤਾਂ ਇਹ ਪੱਖ ਸਪੱਸ਼ਟ ਰੂਪ ਵਿੱਚ ਉਭਰਦਾ ਹੈ ਕਿ ਹਕੂਮਤ ਦੇ ਜਬਰ-ਜ਼ੁਲਮ ਦੇ ਨਾਲ ਨਾਲ ਹਕੂਮਤ ਦੀ ਸ਼ਹਿ ਪ੍ਰਾਪਤ ਲੋਕ ਵੀ ਸਿੱਖ ਕੌਮ ਉਪਰ ਜ਼ੁਲਮ ਕਰਨ ਲਈ ਕੋਈ ਕਸਰ ਬਾਕੀ ਨਹੀਂ ਛੱਡਦੇ ਰਹੇ।

ਪਿਛਲੇ ਦਹਾਕਿਆਂ ਦੇ ਕੌਮੀ ਆਜ਼ਾਦੀ ਦੇ ਸੰਘਰਸ਼ ਵੱਲ ਝਾਤੀ ਮਾਰੀਏ ਤਾਂ ਸਪੱਸ਼ਟ ਹੁੰਦਾ ਹੈ ਕਿ ਜਿਥੇ ਸਰਕਾਰ ਨੇ ਹਰ ਜਬਰ-ਜ਼ੁਲਮ ਦਾ ਸਹਾਰਾ ਲੈ ਕੇ ਸਿੱਖ ਨੌਜਵਾਨੀ ਦਾ ਘਾਣ ਕੀਤਾ, ਪਰਿਵਾਰਾਂ ਅਤੇ ਮਾਸੂਮਾਂ ਦਾ ਘਿਨਾਉਣਾ ਕਤਲੇਆਮ ਕੀਤਾ, ਝੂਠੇ ਪੁਲਿਸ ਮੁਕਾਬਲੇ ਬਣਾ ਕੇ ਪੰਜਾਬ ਦੀ ਜਵਾਨੀ ਨੂੰ ਕੋਹ ਕੋਹ ਕੇ ਮਾਰਿਆ, ਉਥੇ ਨਾਲ ਹੀ ਸਰਕਾਰ ਦੀ ਸ਼ਹਿ ਪ੍ਰਾਪਤ ਕੈਟਾਂ ਅਤੇ ਮੁਖਬਰਾਂ ਨੇ ਵੀ ਕੋਈ ਘੱਟ ਨਹੀਂ ਗੁਜ਼ਾਰੀ। ਸੰਤੋਖਾ ਕਾਲਾ, ਲੱਖਾ ਮਾਰੂਤੀ, ਪਿੰਕੀ ਲੁਧਿਆਣਾ, ਸੁੱਖੀ ਕੈਟ, ਅਮਰੀਕੋ ਆਦਿਕ ਇਸ ਦੀਆਂ ਮਿਸਾਲਾਂ ਹਨ। ਪ੍ਰੰਤੂ ਇਹਨਾਂ ਹੀ ਸਰਕਾਰੀ ਕੈਟਾਂ ਦੀ ਕਤਾਰ ਵਿੱਚ ਇਕ ਐਸਾ ਨਾਮ ਉਭਰਦਾ ਹੈ ਜਿਸ ਨੇ ਜਿਥੇ ਗੁਰੂ ਪਾਤਸ਼ਾਹ ਵਲੋਂ ਬਖਸ਼ੇ ਰਵਾਇਤੀ ਬਾਣੇ ਨੂੰ ਲਾਜ ਲਗਾਈ ਉਥੇ ਨਾਲ ਹੀ ਕਰੂਰਤਾ ਅਤੇ ਵਹਿਸ਼ਤ ਦਾ ਉਹ ਦਰਜਾ ਪਾਰ ਕੀਤਾ ਜਿਸ ਨੂੰ ਤੱਕ ਕੇ ਮੱਸਾ ਰੰਗੜ ਦੀ ਰੂਹ ਵੀ ਕੰਬ ਗਈ ਹੋਵੇਗੀ, ਇਸ ਖ਼ੂਨੀ ਚੰਡਾਲ ਦਰਿੰਦੇ ਦਾ ਨਾਮ ਹੈ ਅਜੀਤ ਸਿੰਹੁ ਪੂਹਲਾ।

ਪੂਹਲੇ ਨਿਹੰਗ ਦੇ ਕੀਤੇ ਦੁਸ਼ਕਰਮਾਂ, ਕੁਕਰਮਾਂ, ਕਤਲੇਆਮ, ਅਤੇ ਬਲਾਤਕਾਰਾਂ ਵੱਲ ਝਾਤੀ ਮਾਰੀਏ ਤਾਂ ਬਿਨਾਂ ਸ਼ੱਕ ਇਸ ਨੂੰ ਮੱਸੇ ਰੰਗੜ ਦਾ ਅਵਤਾਰ ਕਿਹਾ ਜਾ ਸਕਦਾ ਹੈ। ਵੈਸੇ ਮੱਸੇ ਰੰਗੜ ਦਾ ਕਸੂਰ ਤਾਂ ਏਨਾ ਸੀ ਕਿ ਉਸ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਪ੍ਰੰਤੂ ਪੂਹਲਾਂ ਤਾਂ ਉਸ ਤੋਂ ਕਿਤੇ ਵੱਧ ਅਗੇ ਨਿਕਲ ਗਿਆ। ਪਾਲਕੀ ਸਾਹਿਬ (ਗੁਰੂ ਗ੍ਰੰਥ ਸਾਹਿਬ) ਵਾਲੀ ਗੱਡੀ ਵਿਚ ਪੂਹਲਾ ਸ਼ਰਾਬ ਦੀਆਂ ਪੇਟੀਆਂ ਰੱਖਦਾ ਰਿਹਾ ਅਤੇ ਤਾਬਿਆ ਦੇ ਹੇਠਾਂ ਅਫੀਮ, ਭੁੱਕੀ ਆਦਿਕ ਲੁਕੋ ਕੇ ਰਖਦਾ ਰਿਹਾ। ਕਈ ਗੁਰਧਾਮਾਂ ਵਿੱਚ ਇਸ ਨੇ ਪੋਸਤ (ਅਫੀਮ) ਦੀ ਖੇਤੀ ਬੀਜੀ, ਜਿਸ ਕਰਕੇ ਇਸ ਉਪਰ ਪਰਚੇ ਵੀ ਦਰਜ ਹੋਏ। ਗੁਰਧਾਮਾਂ ਵਿਚ ਬੈਠ ਕੇ ਇਹ ਸ਼ਰਾਬ ਅਤੇ ਹੋਰ ਨਸ਼ਿਆਂ ਦੇ ਸੇਵਨ ਕਰਦਾ ਰਿਹਾ। ਅਨੇਕਾਂ ਵਾਰ ਇਹ ਸ਼ਰਾਬ ਪੀ ਕੇ ਹਰਿਮੰਦਰ ਸਾਹਿਬ ਗਿਆ ਪ੍ਰੰਤੂ ਆਪਣਿਆਂ ਤੇ ਹੀ ਡਾਂਗਾਂ ਵਰ੍ਹਾਉਣ ਵਾਲੀ

ਸ਼੍ਰੋਮਣੀ ਕਮੇਟੀ ਦੀ ਟਾਸਕ ਫੋਰਸ ਰਾਹ ਛੱਡ ਕੇ ਲਾਂਭੇ ਹੋ ਜਾਂਦੀ ਰਹੀ ਅਤੇ ਪੂਹਲਾ ਸ਼ਰਾਬੀ ਹਾਲਤ ਵਿੱਚ ਪਰਿਕਰਮਾਂ ਵਿੱਚ ਘੁੰਮਦਾ ਰਿਹਾ।

ਪੂਹਲੇ ਵਲੋਂ ਗੁਰਦੁਆਰਾ ਤਪਿਆਣਾ ਸਾਹਿਬ (ਘੁਮਾਣ) ਦਮਦਮਾ ਸਾਹਿਬ (ਘੁਮਾਣ) ਅਤੇ ਕਰਤਾਰਪੁਰ ਵਿਖੇ ਗੁਰਧਾਮ ਦੇ ਅੰਦਰ ਹੀ ਬਹੁ-ਬੇਟੀਆਂ ਨਾਲ ਜ਼ਬਰਦਸਤੀ ਬਲਾਤਕਾਰ ਕੀਤੇ ਗਏ। ਐਸਾ ਵਹਿਸ਼ੀ ਦਰਿੰਦਾ ਹੈ ਜਿਸ ਨੇ ਸੱਤ-ਸੱਤ ਸਾਲ ਦੀਆਂ ਬੱਚੀਆਂ ਨੂੰ ਬਲਾਤਕਾਰ ਕਰਨ ਉਪਰੰਤ ਟੋਟੇ-ਟੋਟੇ ਕਰ ਕੇ ਜਾਂ ਕੁੱਤਿਆਂ ਅੱਗੇ ਸੁੱਟ ਦਿਤਾ ਜਾਂ ਫਿਰ ਨਹਿਰਾਂ ਦਰਿਆਵਾਂ ਵਿਚ ਵਹਾਅ ਦਿੱਤਾ।

ਕੌਮ ਦੇ ਮਹਾਨ ਕਵੀਸ਼ਰ ਜੋਗਾ ਸਿੰਘ 'ਜੋਗੀ' ਦੀ ਪੋਤਰੀ ਅਤੇ ਕੌਮ ਦੇ ਲੇਖੇ ਜਿੰਦਗੀ ਲਗਾਉਣ ਵਾਲੇ ਸ਼ਹੀਦ ਭਾਈ ਅਨੂਪ ਸਿੰਘ ਦੀ ਬੇਟੀ ਰਤਿੰਦਰਬੀਰ ਕੌਰ ਨਾਲ ਜਿਥੇ ਪੂਹਲੇ ਨੇ ਆਪਣੀ ਹਵਸ ਦੀ ਪੂਰਤੀ ਕੀਤੀ, ਉਥੇ ਉਸ ਦੇ ਕੋਮਲ ਸਰੀਰ ਨੂੰ ਆਪਣੇ ਦਲ ਦੇ ਸਾਰੇ ਨਸ਼ਿਆਈ ਗੁੰਡਿਆਂ ਦੇ ਹਵਾਲੇ ਕਰ ਦਿੱਤਾ ਜਿਹੜੇ ਉਸ ਮਾਸੂਮ ਨੂੰ ਖ਼ੂਨੀ ਭੇੜੀਆਂ ਵਾਂਗ ਨੋਚਦੇ ਰਹੇ ਅਤੇ ਅੰਤ ਉਸ ਦੀ ਹਾਲਤ ਨੀਮ ਪਾਗਲਾਂ ਵਰਗੀ ਹੋ ਗਈ। ਇਸ ਤੋਂ ਵੱਧ ਕੌਮ ਲਈ ਸ਼ਮਰਨਾਕ ਗੱਲ ਕੀ ਹੋ ਸਕਦੀ ਹੈ ਕਿ ਕੌਮ ਦੇ ਇਕ ਸ਼ਹੀਦ ਦੀ ਬੇਟੀ ਦੀ ਇੱਜ਼ਤ ਲੁੱਟੀ ਜਾਂਦੀ ਰਹੀ ਅਤੇ ਕੌਮ ਘੂਕ ਨੀਂਦੇ ਸੁੱਤੀ ਰਹੀ।

ਪੂਹਲੇ ਅਤੇ ਉਸ ਦੇ ਗੁੰਡਿਆਂ ਵਲੋਂ ਜੋਗਾ ਸਿੰਘ ਖ਼ਾਨਪੁਰ ਦੇ ਪੂਰੇ ਪਰਿਵਾਰ ਦੇ ਕੀਤੇ ਕਤਲੇਆਮ ਨੂੰ ਲਿਖਣ ਲੱਗਿਆਂ ਤਾਂ ਕਲਮ ਵੀ ਹੰਝੂ ਕੇਰਦੀ ਹੈ। ਕੀ ਦੋਸ਼ ਸੀ ਉਸ ਨੌਂ ਮਹੀਨੇ ਦੀ ਬੱਚੀ ਦਾ ਜਿਸ ਦੇ ਜਿਸਮ ਵਿੱਚ ਪੂਹਲੇ ਦੇ ਗੁੰਡਿਆਂ ਨੇ ਗੋਲੀਆਂ ਦਾ ਸਿੱਕਾ ਭਰ ਦਿੱਤਾ। ਕੀ ਦੋਸ਼ ਸੀ ਭਾਈ ਜੋਗਾ ਸਿੰਘ ਦੀਆਂ ਮਾਸੂਮ ਭੈਣਾਂ ਅਤੇ ਅਤੇ ਬਜ਼ੁਰਗ ਮਾਤਾ ਪਿਤਾ ਦਾ। ਪਰ ਕਾਨੂੰਨ ਦੇ ਕੰਨ 'ਤੇ ਜੂੰ ਨਾ ਸਰਕੀ। ਅਖੀਰ ਸਿੰਘਾਂ ਕਾਨੂੰਨ ਆਪਣੇ ਹੱਥ ਵਿਚ ਲਿਆ।

ਪੂਹਲਾ ਤਾਂ ਕੀ ਉਸ ਦੇ ਭਰਾ ਨੇ ਵੀ ਦਹਿਸ਼ਤ, ਵਹਿਸ਼ਤ ਅਤੇ ਗੁੰਡਾਗਰਦੀ ਦਾ ਪੱਲਾ ਨਾ ਛਡਿਆ। ਪੂਹਲੇ ਦੇ ਪੁਲਿਸ ਅਫਸਰਾਂ ਨਾਲ ਸੰਬੰਧਾਂ ਦਾ ਫਾਇਦਾ ਉਠਾ ਕੇ ਉਹ ਜਿਥੇ ਮਾਲੜੀ ਸਾਹਿਬ ਵਰਗੇ ਇਤਿਹਾਸਕ ਸਥਾਨ ਵਿਚ ਧੀਆਂ ਭੈਣਾਂ ਦੀ ਇੱਜਤ ਲੁੱਟਦਾ ਉਥੇ ਨਾਲ ਹੀ ਉਸ ਦੇ ਕਾਰੇ ਵਿਰੁਧ ਅਵਾਜ਼ ਉਠਾਉਣ ਵਾਲਿਆਂ ਨੂੰ ਖਤਮ ਕਰ ਦਿੰਦਾ। ਜ਼ਮੀਨੀ ਕਬਜ਼ੇ ਦੇ ਝਗੜੇ ਵਿਚ ਪੂਹਲੇ ਦੇ ਭਰਾ ਮਲਕੀਤ ਸਿੰਘ ਕੁੱਕੂ ਨੂੰ ਤਾਂ ਵਿਰੋਧੀਆਂ ਨੇ ਗੋਲੀਆਂ ਨਾਲ ਭੁੰਨ ਦਿਤਾ ਪ੍ਰੰਤੂ ਪੂਹਲੇ ਨੇ ਨਜ਼ਾਇਜ਼ ਹੀ ਆਪਣੇ ਵਿਰੋਧੀਆਂ ਉਪਰ ਭਰਾ ਦੇ ਕਤਲ ਦੇ ਦੋਸ਼ ਲਗਾ ਕੇ ਜੇਲਾਂ ਅੰਦਰ ਡਕਵਾ ਦਿੱਤੇ।

ਖਾਲਸਾ ਜੀ! ਇਹ ਬ੍ਰਹਿਮੰਡੀ ਸੱਚ ਹੈ, ਇਹ ਉਸ ਕੌਮ ਨਾਲ ਵਾਪਰ ਰਿਹਾ ਹੈ ਜਿਹੜੀ ਕੌਮ ਗ਼ੈਰ-ਸਿੱਖਾਂ ਦੀਆਂ ਬਹੁ-ਬੇਟੀਆਂ ਦੀ ਇੱਜ਼ਤ ਦੀ ਜ਼ਾਮਨ ਸੀ ਪ੍ਰੰਤੂ ਅੱਜ ਤਾਂ ਸਾਡੀਆਂ ਬਹੁ-ਬੇਟੀਆਂ ਹੀ ਗੈਰਾਂ ਦੀਆਂ ਸੇਜਾਂ ਦਾ ਸ਼ਿੰਗਾਰ ਬਣਾਈਆਂ ਜਾ ਰਹੀਆਂ ਹਨ। ਕੌਮਾਂ ਕੋਲ ਦੋ ਹੀ ਰਸਤੇ ਹੁੰਦੇ ਹਨ ਜਾਂ ਐਸ਼ੋ ਇਸ਼ਰਤ ਜਾਂ ਫਿਰ ਮੈਦਾਨ-ਏ-ਜੰਗ। ਫੈਸਲਾ ਅਸੀਂ ਸਭ ਨੇ ਕਰਨਾ ਹੈ ਕਿ ਅਣਖ ਨਾਲ ਜੀਣਾ ਮਰਨਾ ਹੈ ਜਾਂ ਪਦਾਰਥਵਾਦੀ ਐਸ਼ੋ ਇਸ਼ਰਤ ਦੇ ਗੁਲਾਮ ਬਣ ਕੇ ਇੱਜ਼ਤ ਵੇਚਣੀ ਹੈ। ਕਿਸੇ ਅਦੀਬ ਦਾ ਕਥਨ ਹੈ।

ਆ ਸ਼ੇਖ ਤੁਝੇ ਬਤਲਾਊਂ, ਤਕਦੀਰ-ਏ-ਉੱਮਮ ਕਿਆ ਹੈ।
ਤੇਗ-ਓ-ਸਨਾਨ ਅਵੱਲ, ਤਊਸ-ਓ-ਰਬਾਬ ਆਖ਼ਿਰ।

ਭਾਵ ਕਿ ਆਓ ਸ਼ੇਖ ਜੀ ਤੁਹਾਨੂੰ ਦੱਸਾਂ, ਕੌਮ ਦੀ ਤਕਦੀਰ ਦਾ ਉਚਾ ਦਰਜਾ ਕੀ ਹੁੰਦਾ ਹੈ ਤੇਗਾਂ ਨਾਲ ਜੂਝ ਕੇ ਖ਼ੂਨ ਵਿਚ ਇਸ਼ਨਾਨ ਕਰਨ ਵਾਲੇ ਕੌਮ ਨੂੰ ਅੱਵਲ (ਉਚੇਰੇ) ਦਰਜੇ ਉਪਰ ਲੈ ਜਾਂਦੇ ਹਨ ਅਤੇ ਰਾਗ ਰੰਗ ਵਿਚ ਮਸਤ ਲੋਕ ਕੌਮ ਨੂੰ ਨਿਗਾਰ ਵਾਲੇ ਪਾਸੇ ਲੈ ਜਾਂਦੇ ਹਨ।

ਪੂਹਲੇ ਦੀ ਵਹਿਸ਼ਤ ਦਾ ਅੰਤ ਕਰਨ ਵਾਲੇ ਸੂਰਮਿਆਂ ਨੇ ਇਹ ਦਰਸਾ ਦਿੱਤਾ ਹੈ ਕਿ ਅਸੀਂ ਤੇਗੋ-ਸਨਾਨ ਅੱਵਲ ਦੇ ਧਾਰਨੀ ਹਾਂ ਨਾ ਕਿ ਤਾਊਸੋ ਰਬਾਬ ਦੇ।

ਡਾ. ਗੁਰਮੀਤ ਸਿੰਘ ਔਲਖ



# ਇਕ ਅੱਖ ਵੀ ਨਮ ਨਾ ਹੋਈ

ਪੂਹਲਾ ਮਰ ਮੁੱਕ ਗਿਆ। ਸਾਰੇ ਪਾਸੇ ਖੁਸ਼ੀਆਂ ਦੀ ਲਹਿਰ ਦੌੜ ਗਈ। ਪੰਜਾਬੀ ਵਿਚ ਕਹਾਵਤ ਹੈ ਕਿ 'ਦੁਸ਼ਮਣ ਮਰੇ ਤਾਂ ਖੁਸ਼ੀ ਨਾ ਕਰੀਏ, ਸੱਜਣਾ ਵੀ ਮਰ ਜਾਣਾ।' ਪਰ ਸਵਾਲ ਇਹ ਹੈ ਕਿ ਫੇਰ ਸਿੱਖ ਪੰਥ ਖੁਸ਼ੀ ਵਿਚ ਨੱਚ ਕਿਉਂ ਉਠਿਆ? ਇਸ ਦਾ ਜਵਾਬ ਹੈ ਕਿ ਪੂਹਲਾ ਦੁਸ਼ਮਣ ਨਹੀਂ ਸੀ। ਦੁਸ਼ਮਣ ਦਾ ਵੀ ਇਕ ਮਾੜਾ ਮੋਟਾ ਸਿਧਾਂਤ ਹੁੰਦਾ ਹੈ ਭਾਵੇਂ ਉਹ ਕਿੰਨੇ ਵੀ ਘਟੀਆ ਤੇ ਕਮੀਣੀ ਪੱਧਰ ਉਤੇ ਵਾਰ ਕਰਦਾ ਹੋਵੇ। ਦੁਸ਼ਮਣ ਨੂੰ ਮੁਆਫ ਕਰਨ ਜਾਂ ਛੱਡ ਦੇਣ ਦੀ ਵੀ ਗੁੰਜਾਇਸ਼ ਹੋਇਆ ਕਰਦੀ ਹੈ। ਅੰਗਰੇਜ਼ੀ ਸ਼ਾਇਰ ਲਾਂਗ ਫੈਲੋ (1807-82) ਦੀ ਇਹ ਨਸੀਹਤ ਸੁਣਨੀ ਚਾਹੀਦੀ ਹੈ ਕਿ ਜੇ ਅਸੀਂ ਆਪਣੇ ਦੁਸ਼ਮਣਾਂ ਦੇ ਗੁਪਤ ਇਤਿਹਾਸ ਨੂੰ ਕਦੇ ਜਾਨਣ ਦੀ ਵਿਹਲ ਕੱਢੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਉਨ੍ਹਾਂ ਦੇ ਅੰਦਰ ਵੀ ਦੁੱਖਾਂ ਦਰਦਾਂ ਦਾ ਇਕ ਸੰਸਾਰ ਪਿਆ ਹੁੰਦਾ ਹੈ, ਜਿਸ ਨਾਲ ਸਾਨੂੰ ਕਦੇ ਕਦੇ ਹਮਦਰਦੀ ਵੀ ਹੁੰਦੀ ਹੈ। ਪਰ ਪੂਹਲਾ ਦੁਸ਼ਮਣ ਨਹੀਂ ਸੀ। ਪੂਹਲਾ ਤਾਂ ਦੁਸ਼ਟ ਸੀ ਦੁਸ਼ਟ। ਆਸਾ ਦੀ ਵਾਰ ਵਿਚ ਗੁਰੂ ਸਾਹਿਬ ਜ਼ਾਲਮ ਹਰਨਾਖਸ਼ ਦੇ ਬਾਰੇ ਵਿਚ ਅਟਲ ਫ਼ੈਸਲਾ ਦੇ ਰਹੇ ਹਨ ਕਿ 'ਹਰਨਾਖਸ ਦੁਸਟ ਹਰਿ ਮਾਰਿਆ ਪ੍ਰਹਿਲਾਦ ਤਰਾਇਆ।' ਦੁਸ਼ਟ ਧਰਤੀ ਉਤੇ ਇਕ ਬੋਝ ਹੁੰਦਾ ਹੈ ਅਤੇ ਉਸ ਦੇ ਮਰਨ ਨਾਲ ਅਸੀਂ ਸਾਰੇ ਕੁਝ ਪਲਾਂ ਲਈ ਹੌਲੇ ਫੁੱਲ ਹੋਏ ਮਹਿਸੂਸ ਕਰਦੇ ਹਾਂ। ਇਸੇ ਲਈ ਪੂਹਲੇ ਦੀ ਮੌਤ 'ਤੇ ਇਕ ਅੱਖ ਵੀ ਨਮ ਨਹੀਂ ਹੋਈ। ਮੱਸਾ ਰੰਗੜ ਵੀ ਦੁਸ਼ਟ ਸੀ, ਪਰ ਉਹ ਸਾਡੀ ਕੌਮ ਦਾ ਹਿੱਸਾ ਨਹੀਂ ਸੀ। ਪਰ ਪੂਹਲਾ ਸਾਡੇ ਅੰਦਰ ਬੈਠਾ ਹੀ ਇਕ ਦੁਸ਼ਟ ਸੀ, ਜਿਸ ਦਾ ਸਫਾਇਆ ਕਰਨਾ ਇਤਿਹਾਸ ਨਾਲ ਇਨਸਾਫ ਕਰਨਾ ਸੀ।

ਖਾਲਸਾ ਜੀ ਪੂਹਲਾ ਦੀ ਮੌਤ ਬਹੁਤ ਸਾਰੇ ਸਵਾਲ ਛੱਡ ਗਈ ਹੈ, ਜੋ ਸਿੱਖ ਪੰਥ ਦੀ ਮੌਜੂਦਾ ਮਨੋਵਿਗਿਆਨਕ ਤੇ ਦਾਰਸ਼ਨਕ ਅਵਸਥਾ ਦੇ ਨਾਲ ਜੁੜੇ ਹੋਏ ਹਨ। ਇਹ ਸਵਾਲ ਇਕ ਲੰਮੇ ਆਰਟੀਕਲ ਦੀ ਮੰਗ ਕਰਦੇ ਹਨ ਤੇ ਸਮਾਂ ਆਉਣ 'ਤੇ ਕੀਤੇ ਵੀ ਜਾਣਗੇ। ਪਰ ਅੱਜ ਉਨ੍ਹਾਂ ਭਰਾਵਾਂ ਦੀਆਂ ਗੱਲਾਂ ਸੁਣ ਲਈਏ, ਜੋ ਖੂੰਡਾਂ 'ਚ ਬੈਠੇ ਅਤੇ ਸੱਥਾਂ ਵਿਚ ਬੈਠੇ ਗੱਲਾਂ ਮਾਰਦੇ ਬੜੇ ਹੀ ਸਹਿਜ ਸੁਭਾਅ ਅਤੇ ਸਾਦਗੀ ਵਿਚ ਇਹੋ ਜਿਹੀਆਂ ਹਕੀਕਤਾਂ ਦੱਸ ਜਾਂਦੇ ਹਨ ਕਿ ਅਸਚਰਜਤਾ ਦੇ ਆਲਮ ਵਿਚ ਗੁੰਮ ਹੋਣ ਨੂੰ ਜੀਅ ਕਰਦਾ ਹੈ। ਇਹੋ ਜਿਹੇ ਵੇਲਿਆਂ 'ਤੇ ਇਹ ਵੀ ਦਿਲ ਕਰਦਾ ਹੈ ਕਿ ਕਾਲਜਾਂ ਅਤੇ ਯੂਨੀਵਰਸਿਟੀਆਂ ਦੀਆਂ ਪੜ੍ਹਾਈਆਂ ਤੇ ਡਿਗਰੀਆਂ ਕਿਸੇ ਖੂਹ ਖਾਤੇ ਵਿਚ ਸੁੱਟ ਦੇਈਏ। ਕੀ ਫ਼ੈਸਲਾ ਦਿੰਦੇ ਹਨ ਭਲਾ ਪੂਹਲੇ ਬਾਰੇ ਇਹ ਸਾਦ ਮੁਰਾਦੇ ਸਾਡੇ ਲੋਕ?

ਕਹਿੰਦੇ ਹਨ ਕਿ ਨੀਲੇ ਘੋੜੇ ਦੇ ਸ਼ਾਹ ਸਵਾਰ ਨੂੰ ਪੂਹਲੇ ਦਾ ਨਿਹੰਗ ਵਾਲਾ ਬਾਣਾ ਚੰਗਾ ਨਹੀਂ ਸੀ ਲੱਗਦਾ। ਇਹ ਲਿਬਾਸ ਪਹਿਨਣ ਵਾਲੇ ਤਾਂ ਦਸ਼ਮੇਸ਼ ਪਿਤਾ ਦੇ ਰੂਹਾਨੀ ਸਿਪਾਹੀ ਆਖੇ ਜਾਂਦੇ ਹਨ। ਇਹ ਪਹਿਰਾਵਾ ਤਾਂ 'ਆਏ ਨੀਂ ਨਿਹੰਗ ਬੂਹਾ ਖੋਲ੍ਹ ਦੇ ਨਿਸੰਗ' ਇਕ ਅਜਿਹੀ ਪਦਵੀ ਸੀ, ਜੋ ਲੰਮੀ ਘਾਲਣਾ ਤੋਂ ਬਾਅਦ ਹੀ ਹਾਸਲ ਹੁੰਦੀ ਹੈ। ਇਹ ਸਿੱਖਾਂ ਦੇ ਉਚੇ ਆਚਰਣ ਦੀ ਜਿਊਂਦੀ ਜਾਗਦੀ ਨਿਸ਼ਾਨੀ ਸੀ ਤੇ

ਪੂਹਲਾ ਇਸ ਉਚੀ ਸੁੱਚੀ ਨਿਸ਼ਾਨੀ 'ਤੇ ਇਕ ਗੰਦਾ ਦਾਗ ਸੀ। ਸੁੱਖਾ ਸਿੰਘ ਤੇ ਮਹਿਤਾਬ ਸਿੰਘ ਦੇ ਵਾਰਸਾਂ ਨੇ ਉਹ ਦਾਗ ਧੋ ਦਿੱਤਾ ਅਤੇ ਨਾਲ ਹੀ ਐਲਾਨ ਕੀਤਾ ਇਹ ਪਵਿੱਤਰ ਤੇ ਇਤਿਹਾਸਕ ਲਿਬਾਸ ਪਾਉਣ ਦਾ ਹੱਕ ਸਿਰਫ਼ ਉਸੇ ਨੂੰ ਹੋਣਾ ਚਾਹੀਦਾ ਹੈ ਜੋ ਇਸ ਦੇ ਅਸਲ ਹੱਕਦਾਰ ਹਨ। ਇਹ ਐਲਾਨ ਉਨ੍ਹਾਂ ਨਿਹੰਗਾਂ ਲਈ ਵੀ ਇਕ ਸੰਦੇਸ਼ ਹੈ ਤੇ ਸ਼ਾਇਦ ਚੇਤਾਵਨੀ ਵੀ, ਜੋ ਅੱਜ ਕੱਲ੍ਹ ਇਸ ਲਿਬਾਸ ਦੀ ਮਹਾਨਤਾ ਅਤੇ ਇਸ ਵਿਚ ਲੁਕੇ ਡੂੰਘੇ ਰਾਜਨੀਤਕ ਤੇ ਸਮਾਜਕ ਰਾਜ਼ਾਂ ਨੂੰ ਭੁੱਲ ਚੁੱਕੇ ਹਨ।

ਹਲ ਵਾਹੁੰਦੇ ਇਹ ਦਾਨੇ ਕਿਸਾਨ ਪੂਹਲੇ ਬਾਰੇ ਇਹ ਵੀ ਫ਼ੈਸਲਾ ਦੇ ਰਹੇ ਹਨ ਕਿ ਲੋਕ ਤਾਂ ਮਰ ਕੇ ਸਾੜੇ ਜਾਂਦੇ ਹਨ, ਪਰ ਪੂਹਲੇ ਨੂੰ ਰੱਬ ਸੱਚੇ ਨੇ ਜਿਊਂਦੇ ਨੂੰ ਸਾੜਿਆ ਹੈ। ਖਾਲਸਾ ਜੀ ਜਦੋਂ ਬੰਦੇ ਨੂੰ ਚਿਖਾ ਉਤੇ ਰੱਖਿਆ ਜਾਂਦਾ ਹੈ ਤਾਂ ਉਹ ਸੜ ਕੇ ਨੰਗਾ ਹੁੰਦਾ ਹੈ, ਪਰ ਇਕ ਦੁਸ਼ਟ ਪੂਹਲਾ ਸੀ ਕਿ ਉਹ ਸੜਨ ਤੋਂ ਪਹਿਲਾਂ ਹੀ ਨੰਗਾ ਕਰ ਦਿੱਤਾ ਗਿਆ ਸੀ ਜਿਵੇਂ ਉਸ ਦੇ ਸਾਰੇ ਜ਼ੁਲਮ ਕੁਦਰਤ ਨੇ ਨੰਗੇ ਕਰ ਦਿੱਤੇ।

ਪੂਹਲੇ ਦੇ ਜ਼ੁਲਮਾਂ ਦੀਆਂ ਕਹਾਣੀਆਂ ਵੀ ਬਹੁਤ ਸਾਰੀਆਂ ਹਨ, ਪਰ ਇਕ ਮੈਨੂੰ ਅਜੇ ਵੀ ਯਾਦ ਹੈ, ਜਦੋਂ ਹੰਝੂ ਆਪ ਮੁਹਾਰੇ ਹੀ ਮੇਰੀਆਂ ਅੱਖਾਂ ਵਿਚ ਵਗਣ ਲੱਗਦੇ ਹਨ। ਇਸ ਮੱਸੇ ਰੰਗੜ ਨੇ ਇਕ ਚੜ੍ਹਦੀ ਕਲਾ ਵਾਲੇ ਖਾੜਕੂ ਸਿੰਘ ਦੇ ਪਰਿਵਾਰ ਦੇ ਕੁਝ ਜੀਆਂ ਨੂੰ ਜਿਊਂਦਿਆਂ ਸਾੜਿਆ ਸੀ। ਬੱਬਰ ਖਾਲਸਾ ਦਾ ਇਹ ਖਾੜਕੂ ਯੋਧਾ ਬਲਵਿੰਦਰ ਸਿੰਘ ਜਟਾਣਾ ਅਕਸਰ ਹੀ ਮੇਰੇ ਕੋਲ ਪੰਜਾਬੀ ਟ੍ਰਿਬਿਊਨ ਵਿਚ ਦੂਜੇ ਚੌਥੇ ਦਿਨ ਪ੍ਰੈਸ ਨੋਟ ਦੇਣ ਆਉਂਦਾ ਹੁੰਦਾ ਸੀ। ਐਮ.ਏ. (ਅੰਗਰੇਜ਼ੀ) ਦੀ ਪੜ੍ਹਾਈ ਵਿਚੇ ਛੱਡ ਕੇ ਉਹ ਸੈਂਕੜੇ ਨੌਜਵਾਨਾਂ ਵਾਂਗ ਆਪਣੇ ਹੱਕਾਂ ਦੀ ਜੰਗ ਵਿਚ ਕੁਦ ਪਿਆ ਸੀ ਤੇ ਦਿਨਾਂ ਮਹੀਨਿਆਂ ਵਿਚ ਹੀ ਰੋਪੜ ਸਮੇਤ ਕਈ ਜਿਲ੍ਹਿਆਂ ਦੇ ਹਨੇਰਿਆਂ ਦਾ ਚਾਨਣ ਬਣ ਗਿਆ ਸੀ। ਜਦੋਂ ਕਦੇ ਵੀ ਮੈਂ ਲਹਿਰ ਦੀਆਂ ਕਮਜ਼ੋਰੀਆਂ ਜਾਂ ਘਾਟਾਂ ਬਾਰੇ ਉਸ ਨੂੰ ਦੱਸਦਾ ਸੀ ਤਾਂ ਉਹ ਖੁੱਲ੍ਹੇ ਮਨ ਨਾਲ ਸੁਣਦਾ ਤੇ ਸਵੀਕਾਰ ਕਰਦਾ ਸੀ। ਉਹ ਬਹੁਤ ਹੀ ਧੀਰਜ, ਠਰੰਮੇ, ਦੂਰ ਅੰਦੇਸ਼, ਨਰਮ ਪਰ ਦ੍ਰਿੜ ਇਰਾਦੇ ਵਾਲਾ ਛੈਲ ਛਬੀਲਾ ਗੱਭਰੂ ਸੀ ਅਤੇ ਜਦੋਂ ਉਹ ਸ਼ਹੀਦ ਹੋਇਆ ਤਾਂ ਲਹਿਰ ਤੋਂ ਦੂਰੀ 'ਤੇ ਖੜ੍ਹੋਤੇ ਮੇਰੇ ਵਰਗੇ ਪੱਤਰਕਾਰ ਵੀ ਆਪਣੇ ਹੰਝੂ ਰੋਕ ਨਹੀਂ ਸਨ ਸਕੇ। ਪੂਹਲੇ ਦੀ ਮੌਤ ਨੇ ਅੱਜ ਬੀਤੇ ਉਨ੍ਹਾਂ ਦਿਨਾਂ ਦੀ ਯਾਦ ਫਿਰ ਤਾਜ਼ਾ ਕਰ ਦਿੱਤੀ ਹੈ, ਜਦੋਂ ਮੰਨੂ ਦੀ ਦਾਤਰੀ ਦੇ ਤਿੱਖੇ ਦੰਦ ਬੜੀ ਬੇਰਹਿਮੀ ਨਾਲ ਸਿੰਘਾਂ ਦੀ ਫਸਲ ਵੱਢ ਰਹੇ ਸਨ।

ਪੂਹਲੇ ਦਾ ਫਸਤਾ ਵੱਢਣ ਵਾਲਿਆਂ ਨੇ ਸਾਡੀ ਸਮੂਹਕ-ਚੇਤੰਨਤਾ ਨੂੰ ਇਕ ਵੱਡੀ ਵੰਗਾਰ ਸੁੱਟੀ ਹੈ। ਸ਼ਾਇਦ ਮਿਹਣਾ ਵੀ ਮਾਰਿਆ ਹੈ। ਸ਼ਾਇਦ ਸਾਨੂੰ ਜਗਾਉਣ ਦੀ ਵੀ ਕੋਸ਼ਿਸ਼ ਕੀਤੀ ਹੈ। ਸਮੂਹਕ ਚੇਤੰਨਤਾ ਦੀ ਕੀ ਪ੍ਰੀਭਾਸ਼ਾ ਹੈ। ਇਕ ਪ੍ਰੀਭਾਸ਼ਾ ਤਾਂ ਇਹ ਹੈ ਕਿ ਇਹ ਕਿਸੇ ਵੀ ਕੌਮ ਦੀਆਂ ਸਾਂਝੀਆਂ ਪ੍ਰਾਪਤੀਆਂ, ਸਾਂਝੀਆਂ ਜਿੱਤਾਂ ਤੇ ਸਾਂਝੀਆਂ ਹਾਰਾਂ ਹੁੰਦੀਆਂ ਹਨ। ਕੀ ਇਹ ਗੱਲ ਕਹਿ ਦਿੱਤੀ ਜਾਵੇ ਕਿ ਸਾਡੀ ਸਮੂਹਕ ਚੇਤੰਨਤਾ ਦੀ ਹਰ ਪਰਤ ਨੇ ਅੱਜ ਗੁਰੂ ਤੋਂ ਮੂੰਹ ਮੋੜ ਲਿਆ ਹੈ? ਸਮੂਹਕ ਚੇਤੰਨਤਾ ਮੁਰਝਾਉਂਦੀ ਜਾ ਰਹੀ ਹੈ, ਜਦਕਿ ਵਿਅਕਤੀਗਤ-ਪ੍ਰਭੂਸੱਤਾ ਸਦਾ ਹੀ ਜਿਊਂਦੀ ਜਾਗਦੀ ਹੈ। ਪੂਹਲੇ ਦੀ ਮੌਤ ਨੇ ਇਹ ਦੱਸਿਆ ਹੈ ਕਿ ਬੋਤਾ ਸਿੰਘ ਤੇ ਗਰਜਾ ਸਿੰਘ ਵਰਗੇ ਸਿੰਘਾਂ ਵਿਚ ਦਸ਼ਮੇਸ਼ ਪਿਤਾ ਦੀ ਯਾਦ ਅਜੇ ਵੀ ਅੰਮ੍ਰਿਤ ਵੇਲੇ ਦੀ ਤਾਜ਼ਗੀ ਰੱਖਦੀ ਹੈ, ਜਦਕਿ ਸਮੂਹਕ ਚੇਤੰਨਤਾ ਉਤੇ ਡੂੰਘੀਆਂ ਸ਼ਾਮਾਂ ਦਾ ਪਹਿਰਾ ਹੈ।

ਕਰਮਜੀਤ ਸਿੰਘ (99150 91063)

# ਜੈਕਾਰੁ ਕੀਓ ਧਰਮੀਆ ਕਾ

ਬ੍ਰਹਿਮੰਡ ਦੀ ਰਚਨਾ ਕਾਲ ਦੇ ਸਮੇਂ ਤੋਂ ਹੀ ਨੇਕੀ ਅਤੇ ਬਦੀ ਦਰਮਿਆਨ ਜੰਗ ਜਾਰੀ ਹੈ। ਹਰ ਯੁੱਗ ਅੰਦਰ ਪਾਪ ਦੀ ਅਖੀਰ ਹਾਰ ਹੋਈ ਅਤੇ ਧਰਮੀ ਮਨੁੱਖ ਹੀ ਫ਼ਤਹਿਯਾਬ ਹੋਏ ਹਨ। ਗੁਰਮਤਿ ਗਾਡੀ ਰਾਹ ਦੇ ਉਪਰ ਕਦਮ ਧਰਨ ਵਾਲਾ ਹਰ ਪ੍ਰਾਣੀ ਜਾਣਦਾ ਹੈ ਕਿ ਅਕਾਲਪੁਰਖ ਕੋਈ ਨਾ ਕੋਈ ਬਣਤ ਬਣਾ ਕੇ ਪਾਪੀ ਨੂੰ ਉਸ ਦੇ ਕੀਤੇ ਬੁਰੇ ਕਰਮਾਂ ਦੀ ਸਜ਼ਾ ਦਿੰਦਾ ਹੈ ਅਤੇ ਕਿਸੇ ਧਰਮੀ ਪੁਰਸ਼ ਨੂੰ ਵਡਿਆਈ ਬਖਸ਼ਦਾ ਹੈ। ਸਿੱਖ ਕੌਮ ਦੇ ਸੰਸਾਰ ਮੰਚ ਉਪਰ ਪ੍ਰਗਟ ਹੋਣ ਦਾ ਮੂਲ ਹੀ ਬਦੀ ਦੇ ਖਿਲਾਫ਼ ਸੰਘਰਸ਼ ਕਰਨਾ ਅਤੇ ਨੇਕੀ ਅਧਾਰਿਤ 'ਬੇਗਮਪੁਰੇ' ਦੀ ਸਥਾਪਨਾ ਹੈ ਜੋ ਕਿ ਨਿਰਭਉ ਨਿਰਵੈਰ ਦੀ ਅਟੱਲ ਵਿਚਾਰਧਾਰਾ ਉਪਰ ਟਿਕਿਆ ਹੈ।

ਪੰਜਾਬ ਦੀ ਇਕ ਲੋਕ ਰਚਨਾ ਵਿਚ ਇਹ ਬੜਾ ਮਹੱਤਵਪੂਰਨ ਸੱਚ ਪ੍ਰਬਲਤਾ ਨਾਲ ਪ੍ਰਗਟ ਹੁੰਦਾ ਹੈ ਕਿ ਅਸੀਂ ਲੋਕ ਪਿਆਰ ਨਾਲ ਤਾਂ ਜਾਨ ਵੀ ਦੇ ਦੇਂਦੇ ਹਾਂ ਪ੍ਰੰਤੂ ਹਿੱਕ ਦੇ ਜ਼ੋਰ ਦੀ ਟੈਂ ਨਹੀਂ ਮੰਨਦੇ। ਪੰਜਾਬੀ ਸੱਭਿਆਚਾਰ ਦੇ ਪਰਿਪੇਖ ਵਿਚ ਗੁਰਮਤਿ ਵਿਚਾਰਧਾਰਾ ਦਾ ਦਾਇਰਾ ਬਹੁਤ ਹੀ ਵਿਸ਼ਾਲ ਹੈ ਕਿਉਂਕਿ ਗੁਰਮਤਿ ਵਿਚਾਰਧਾਰਾ ਵਿਚ ਪਤਿ ਲਾਹ ਕੇ ਜਿਊਣ ਨਾਲ ਮੌਤ ਚੰਗੀ, ਸ਼ਰਨ ਆਏ ਨੂੰ ਕੰਠ ਲਗਾਉਣਾ, ਦੁਰਮਤਿ ਵੇਖ ਕੇ ਦਿਆਲ ਹੋਣਾ ਅਤੇ ਜ਼ੁਲਮੀ ਨੂੰ ਕੀਤੀ ਦਾ ਫਲ ਭੁਗਤਾਉਣਾ ਆਦਿਕ ਅਨੇਕਾਂ ਐਸੇ ਸੰਕਲਪ ਪ੍ਰਗਟ ਹੁੰਦੇ ਹਨ ਜੋ ਮਨੁੱਖਤਾ ਦੀਆਂ ਉਚ ਮਿਆਰੀ ਨੈਤਿਕ ਕਦਰਾਂ ਕੀਮਤਾਂ ਦੇ ਅਧਾਰ ਹਨ।

ਕੋਈ ਸ਼ੱਕ ਨਹੀਂ ਕਿ ਗੁਰਮਤਿ ਵਿਚਾਰਧਾਰਾ ਦਾ ਪਾਂਧੀ ਗੁਰਮੁੱਖ ਬਦਲੇ ਦੀ ਭਾਵਨਾ ਤੋਂ ਰਹਿਤ ਹੈ ਅਤੇ ਉਹ ਆਪਣੇ ਨਾਲ ਹੋਈ ਵਧੀਕੀ ਜਾਂ ਜ਼ੁਲਮ ਦਾ ਬਦਲਾ ਕਿਸੇ ਮਾਸੂਮ ਦੀ ਹੱਤਿਆ ਕਰਕੇ ਜਾਂ ਕੋਈ ਘਿਨਾਉਣਾ ਕਤਲੇਆਮ ਕਰਕੇ ਨਹੀਂ ਲੈਂਦਾ ਪ੍ਰੰਤੂ ਉਹ ਕਸੂਰਵਾਰ ਜ਼ਾਲਮ ਨੂੰ ਨਹੀਂ ਬਖਸ਼ਦਾ ਚਾਹੇ ਕੁਝ ਵੀ ਹੋ ਜਾਵੇ ( ਇਕ ਸ਼ਰਤ ਹੈ ਕਿ ਸ਼ਰਨ ਆਏ ਨੂੰ ਮੁਆਫ਼ ਵੀ ਕਰਦਾ ਹੈ) ਇਤਿਹਾਸ ਵਿਚ ਐਸੀਆਂ ਅਨੇਕਾਂ ਮਿਸਾਲਾਂ ਹਨ। ਚੰਦੂ ਤੋਂ ਲੈ ਕੇ ਹੁਣ ਤੱਕ ਖ਼ਾਲਸਾ ਪੰਥ ਨੇ ਆਪਣੀਆਂ ਸ਼ਾਨਾਮੱਤੀ ਰਵਾਇਤਾਂ ਦਾ ਝੰਡਾ ਨੀਵਾਂ ਨਹੀਂ ਹੋਣ ਦਿੱਤਾ।

ਅੱਜ ਫਿਰ ਕੌਮ ਅਜਿਹੇ ਬਿਖੜੇ ਸਮੇਂ ਵਿਚੋਂ ਲੰਘ ਰਹੀ ਹੈ ਜੋ ਕਿ ਇਤਿਹਾਸ ਦੇ ਦੁਹਰਾਅ ਦੀ ਪ੍ਰਕ੍ਰਿਆ ਹੀ ਜਾਪਦੀ ਹੈ। ਅੱਜ ਫੇਰ ਕਦੀ ਅਬਦਾਲੀ, ਜਸਪਤਿ ਰਾਏ, ਮੱਸੇ ਰੰਗੜ ਨਰਕਧਾਰੀਆਂ, ਕਦੀਂ ਆਰ.ਐਸ.ਐਸ. ਅਤੇ ਕਦੀ ਪੂਹਲੇ ਵਰਗੇ ਦਰਿੰਦੇ ਦੇ

ਰੂਪ ਵਿਚ ਕੌਮ ਦੀ ਹਿਕ ਤੇ ਤਾਂਡਵ ਨਾਚ ਨੱਚ ਰਹੇ ਹਨ। ਖਾਲਸਾ ਜੀ, ਲੋੜ ਹੈ ਵਿਰਸਾ ਯਾਦ ਕਰਨ ਦੀ, ਤਾਂ ਜੋ ਫਿਰ ਕੋਈ ਪੂਹਲਾ ਕੌਮ ਦੀ ਹਿੱਕ ਤੇ ਤਾਂਡਵ ਨਾਚ ਨਾ ਨੱਚ ਸਕੇ।

ਸਾਨੂੰ ਪਿੰਜਰੇ ਵਿਚ ਜੇ ਕਿਸੇ ਪਾਇਆ
ਖੋਲੇ ਖੰਭ ਤੇ ਪਿੰਜਰੇ ਤੋੜ ਸੁੱਟੇ
ਅਸੀਂ ਉਹ ਹਾਂ ਜਿੰਨਾਂ ਦੀਆਂ ਛਾਤੀਆਂ ਨੇ
ਤਿੱਖੇ ਨੇਜਿਆਂ ਦੇ ਮੂੰਹ ਮੋੜ ਸੁੱਟੇ।

ਦਲਜੀਤ ਸਿੰਘ (ਸੇਖੋਂ)
ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ ਮਾਲਟਨ



# ਪੂਹਲੇ ਦੀਆਂ ਕਰਤੂਤਾਂ ਅਤੇ ਪਿਛੋਕੜ

**ਪੂਹਲੇ ਦਾ ਪਿਛੋਕੜ :** ਅਜੀਤ ਸਿੰਘ ਪੂਹਲੇ ਦਾ ਪਹਿਲਾ ਨਾਂ ਜਸਵਿੰਦਰ ਸਿੰਘ ਪੁੱਤਰ ਨਾਹਰ ਸਿੰਘ ਨਾਮਧਾਰੀ (ਕੂਕਾ) ਕੌਮ ਤਰਖਾਣ (ਰਾਮਗੜ੍ਹੀਆ) ਵਾਸੀ ਸਰਾਭਾ ਨਗਰ, ਲੁਧਿਆਣਾ ਹੈ। (ਜ਼ਿਕਰਯੋਗ ਹੈ ਇਸਦੀ ਮਾਤਾ ਵੀ ਨਾਮਧਾਰੀ ਹੈ ਜ਼ਿਆਦਾਤਰ ਭੈਣੀ ਵਿਖੇ ਨਾਮਧਾਰੀ ਡੇਰੇ ਵਿਚ ਹੀ ਰਹਿੰਦੀ ਹੈ, ਪੂਹਲੇ ਦੇ ਸਸਕਾਰ ਵੇਲੇ ਵੀ ਵਧੇਰੇ ਨਾਮਧਾਰੀ ਹੀ ਮੌਜੂਦ ਸਨ) ਇਹ ਕਾਲਜ ਵਿੱਚ ਪੜਦਿਆਂ ਗੁੰਡਿਆਂ ਦਾ ਸਰਦਾਰ ਹੋਣ ਕਰਕੇ ਗੁੱਡ ਫਾਈਟਰ ਦੇ ਨਾਂ ਤੇ ਮਸ਼ਹੂਰ ਸੀ। ਇਕ ਸਮੇਂ ਵਿਨੋਦ ਕੁਮਾਰ, ਰਕੇਸ਼ ਕੁਮਾਰ ਬਬਲਾ, ਸੁਸ਼ੀਲ ਕੁਮਾਰ ਸ਼ੀਲਾ, ਸਤਪਾਲ ਕੁੱਕੂ, ਗੁਰਚਰਨ ਸਿੰਘ ਤੇ ਜਸਵਿੰਦਰ ਗੁੱਡ ਫਾਈਟਰ ਦਾ ਜੂਆ ਖੇਡਦਿਆਂ ੧੪੦੦ ਰੁਪਏ ਦੇ ਲੈਣ ਦੇਣ ਤੇ ਝਗੜਾ ਹੋ ਗਿਆ। ਜਿਸ ਵਿੱਚ ਜਸਵਿੰਦਰ ਗੁੱਡ ਫਾਈਟਰ ਨੇ ਗੁਰਚਰਨ ਸਿੰਘ ਤੇ ਗੋਲੀ ਚਲਾ ਦਿੱਤੀ ਪਰ ਗੁਰਚਰਨ ਸਿੰਘ ਬਚ ਗਿਆ। ਉਸ ਨੇ ਲੁਧਿਆਣਾ ਪੁਲਿਸ ਸਟੇਸ਼ਨ ਕੋਤਵਾਲੀ ਵਿੱਚ ਐਫ.ਆਈ.ਆਰ. ਨੰ: ੨੫੦ ਮਿਤੀ ੧/੭/੧੯੮੦ ਨੂੰ ਦਰਜ਼ ਕਰਾ ਦਿੱਤੀ। ਧਾਰਾ ੩੦੭/੧੪੮/੧੪੯ ਆਈ.ਪੀ.ਸੀ ਤਹਿਤ ਮੁਕੱਦਮੇ ਵਿਚ ਬਾਕੀ ਦੇ ਮੁਜ਼ਰਿਮ ਪੁਲਿਸ ਨੇ ਫੜ ਲਏ ਪਰ ਗੁੱਡ ਫਾਈਟਰ ਜਸਵਿੰਦਰ ਸਿੰਘ ਪੁਲਿਸ ਦੇ ਹੱਥ ਨਾ ਆਇਆ। ਇਸ ਨੂੰ ਪੁਲਿਸ ਨੇ ੨/੧੦/੧੯੮੦ ਨੂੰ ਭਗੌੜਾ ਕਰਾਰ ਦੇ ਦਿੱਤਾ। ਗੁੱਡ ਫਾਈਟਰ ਲੁਧਿਆਣਾ ਤੋਂ ਭੱਜ ਕੇ ਬਾਬਾ ਬਕਾਲਾ ਤਰਨਾ ਦਲ ਦੇ ਜਥੇਦਾਰ ਕਾਹਨ ਸਿੰਘ ਨਾਲ ਆ ਰਲਿਆ ਤੇ ਨਿਹੰਗ ਬਣ ਕੇ ਆਪਣਾ ਨਾਂ ਬਦਲ ਕੇ ਅਜੀਤ ਸਿੰਘ ਰੱਖ ਲਿਆ। ਇਸ ਨੇ ਆਪਣੇ ੪-੫ ਸਾਥੀਆਂ ਨੂੰ ਨਾਲ ਲੈ ਕੇ ਪਿੰਡ ਪੂਹਲਾ ਗੁਰਦੁਆਰਾ ਸ਼ਹੀਦ ਭਾਈ ਤਾਰੂ ਸਿੰਘ ਜੀ ਨੇੜੇ ਭਿਖੀਵਿੰਡ ਤਹਿਸੀਲ ਪੱਟੀ, ਅੰਮ੍ਰਿਤਸਰ ਵਿੱਚ ਗੁਰਦੁਆਰੇ ਤੇ ਕਬਜ਼ਾ ਕਰ ਲਿਆ। ਇਹ ਇਤਿਹਾਸਕ ਗੁਰਦੁਆਰਾ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਸੀ। ਹੁਣ ਪੂਹਲੇ ਕਬਜ਼ਾ ਕਰਨ ਕਰਕੇ ਇਸ ਨੇ ਆਪਣਾ ਨਾਂ ਅਜੀਤ ਸਿੰਘ ਪੂਹਲਾ ਰੱਖ ਲਿਆ।

੧੯੮੪ ਵਿੱਚ ਜਥੇਦਾਰ ਕਾਹਨ ਸਿੰਘ ਨੂੰ ਖਾੜਕੂਆਂ ਨੇ ਹਜ਼ੂਰ ਸਾਹਿਬ ਗਏ ਨੂੰ ਮਾਰ ਦਿੱਤਾ। ਜਥੇਦਾਰ ਕਾਹਨ ਸਿੰਘ ਦਾ ਸਸਕਾਰ ਭੂਠਾ ਕਰਤਾਰਪੁਰ ਡੇਰੇ ਵਿੱਚ ਕੀਤਾ ਗਿਆ। ਜਿਸ ਵਿਚ ਮਗਰਮੱਛ ਦੇ ਅੱਥਰੂ ਵਹਾਉਣ ਲਈ ਪੂਹਲਾ ਵੀ ਪੁੱਜ ਗਿਆ। ਪੂਹਲਾ ਕੋਲ ਇਸ ਤੋਂ ਚੰਗਾ ਮੌਕਾ ਕਿਥੋਂ ਹੱਥ ਆਉਣਾ ਸੀ। ਇਸ ਨੇ ਬਾਬਾ ਕਾਹਨ ਸਿੰਘ ਦੇ ਕਬਜ਼ੇ ਵਾਲੇ ਡੇਰਿਆਂ ਤੇ ਆਪ ਕਬਜ਼ਾ ਕਰ ਲਿਆ। ਇਹ ਆਪਣੇ ਆਪ ਨੂੰ ਤਰਨਾ ਦਲ ਦੀ ਮੁਖੀ

ਕਹਾਉਣ ਲਗ ਪਿਆ। ਪਰ ਇਸ ਦੀ ਕਿਸੇ ਵੀ ਜਥੇਬੰਦੀ ਜਾਂ ਦਲ ਪੰਥੀ ਨੇ ਦਸਤਾਰਬੰਦੀ ਨਹੀਂ ਕੀਤੀ ਤੇ ਨਾ ਹੀ ਹੁਣ ਤੱਕ ਕਿਸ ਨੇ ਇਸ ਨੂੰ ਮਾਨਤਾ ਦਿੱਤੀ ਹੈ। ਸਗੋਂ ਸਾਰੀਆਂ ਨਿਹੰਗ ਜਥੇਬੰਦੀਆਂ ਦੇ ਬੰਦੇ ਕੁੱਟਣ ਅਤੇ ਮਾਰਨ ਕਰਕੇ ਇਸ ਦਾ ਬਾਈਕਾਟ ਕੀਤਾ ਹੋਇਆ ਹੈ। ਕੋਈ ਵੀ ਜਥੇਬੰਦੀ ਇਸ ਦੇ ਮਾੜੇ ਕਾਰਨਾਮਿਆਂ ਕਰਕੇ ਇਸ ਦਾ ਸਾਥ ਨਹੀਂ ਦਿੰਦੀ। ਇਸ ਨੇ ਤਰਨਾ ਦਲ ਬਾਬਾ ਬਕਾਲਾ ਦਾ ਜਥੇਦਾਰ ਬਣਨ ਲਈ ਬਹੁਤ ਅਸਫਲ ਕੋਸ਼ਿਸ਼ਾਂ ਕੀਤੀਆਂ। ਪਰ ਉਨ੍ਹਾਂ ਨੇ ਇਸ ਨੂੰ ਲਾਗੇ ਨਹੀਂ ਲੱਗਣ ਦਿੱਤਾ।

੧੯੯੬ ਵਿੱਚ ਪੂਹਲੇ ਨੇ ਪਿੰਡ ਵੈਰੋਵਾਲ ਜਿਲ੍ਹਾ ਅੰਮ੍ਰਿਤਸਰ ਵਿੱਚ ਕੁਲਵੰਤ ਸਿੰਘ ਦਾ ਕਤਲ ਕੀਤਾ, ਜਿਸ ਵਿੱਚ ਪੂਹਲੇ ਤੇ ਇਸ ਦੇ ਸਾਥੀਆਂ ਤੇ ਥਾਣਾ ਵੈਰੋਵਾਲ ਐਫ.ਆਈ.ਆਰ. ਨੰ: ੧੫੧ ਮਿਤੀ ੨੫/੪/੧੯੯੬ ਧਾਰਾ ੩੦੨, ੩੪ ਆਈ.ਪੀ.ਸੀ. ਤਹਿਤ ਮੁਕੱਦਮਾ ਦਰਜ ਹੋਇਆ, ਜਿਸ ਵਿੱਚ ਅਜੇ ਤੱਕ ਭਗੌੜਾ ਹੈ।

ਖਾੜਕੂਵਾਦ ਸਮੇਂ ਦੌਰਾਨ ਪੂਹਲਾ ਪੁਲਿਸ ਅਫ਼ਸਰਾਂ ਦੇ ਨੇੜੇ ਹੋ ਗਿਆ ਤੇ ਹਜ਼ਾਰਾਂ ਬੇਦੋਸ਼ੇ ਨੌਜਵਾਨਾਂ ਨੂੰ ਮੌਤ ਦੇ ਘਾਟ ਉਤਾਰਦਾ ਰਿਹਾ। ਪਿੰਡ ਖਾਨਪੁਰ, ਅੰਮ੍ਰਿਤਸਰ ਦੇ ਇਕ ਪਰਿਵਾਰ ਦੇ ੭ ਜੀਅ ਜਿਸ ਵਿੱਚ ਦੁੱਧ ਚੁੰਘਦੇ ਬੱਚੇ ਵੀ ਸ਼ਾਮਲ ਸਨ, ਪੂਹਲੇ ਨੇ ਗੋਲੀਆਂ ਨਾਲ ਭੁੰਨ ਦਿੱਤੇ। ਥਾਣਾ ਬਿਆਸ ਵਿਚ ਐਫ.ਆਈ.ਆਰ. ਨੰ: ੧੧੪/੧੯੯੧ ਦਰਜ ਹੈ ਪਰ ਕਾਤਲਾਂ ਵਿਰੁੱਧ ਕੋਈ ਕਾਨੂੰਨੀ ਕਾਰਵਾਈ ਨਹੀਂ ਹੋਈ। ਜ਼ਿਕਰਯੋਗ ਹੈ ਕਿ ਹਾਈਕੋਰਟ ਦੀਆਂ ਹਦਾਇਤਾਂ ਉਪਰ ਇਸ ਕੇਸ ਵਿੱਚ ਹੁਣ ਅਜੀਤ ਸਿੰਘ ਪੂਹਲੇ ਨੂੰ ਗ੍ਰਿਫਤਾਰ ਕੀਤਾ ਗਿਆ ਹੈ ਅਤੇ ਇਸ ਹਿਰਾਸਤ ਦੌਰਾਨ ਹੀ ਉਸ ਦਾ ਅੰਤ ਹੋਇਆ।

ਖਾੜਕੂਵਾਦ ਦੌਰਾਨ ਪੂਹਲਾ ਆਪਣੀ ਟਾਊਟੀ ਦਾ ਧੰਦਾ ਚਮਕਾਉਣ ਲਈ ਇਕ ਤੀਰ ਨਾਲ ਦੋ ਨਿਸ਼ਾਨੇ ਕਰਨ ਲੱਗਾ। ਆਪਣੇ ਨਾਲ ਰਹਿੰਦੇ ਸਾਥੀਆਂ ਨੂੰ ਆਪੇ ਮਾਰ ਕੇ ਸਵੇਰੇ ਅਖਬਾਰਾਂ ਤੇ ਪੁਲਿਸ ਨੂੰ ਕਹਿਣਾ ਕਿ ਰਾਤ ਖਾੜਕੂ ਮੇਰੇ ਬੰਦਿਆਂ ਨੂੰ ਮਾਰ ਗਏ। ਆਪਣੇ ਬੰਦੇ ਦੇ ਗੋਲੀਆਂ ਮਾਰ ਕੇ ਉਸ ਨੂੰ ਟਰੈਕਟਰ ਤੇ ਪਾ ਕੇ ਟਰੈਕਟਰ ਦੇ ਵੀ ਗੋਲੀਆਂ ਮਾਰ ਦੇਣੀਆਂ, ਸਵੇਰੇ ਕਹਿਣਾ ਕਿ ਖਾੜਕੂਆਂ ਨੇ ਮੇਰੇ ਬੰਦੇ ਨੂੰ ਮਾਰ ਦਿੱਤਾ, ਮੈਨੂੰ ਹਥਿਆਰ ਦਿਤੇ ਜਾਣ ਤੇ ਮੇਰੀ ਸਕਿਉਰਿਟੀ ਵਧਾਈ ਜਾਵੇ। ਇਸ ਤਰ੍ਹਾਂ ਕਰ ਕੇ ਇਸ ਨੇ ਆਪਣੇ ਕਈ ਸਾਥੀ ਮਾਰੇ। ਕਿਉਂਕਿ ਜੇ ਉਹ ਪੂਹਲੇ ਨਾਲੋਂ ਹਟ ਕੇ ਆਪਣੇ ਘਰ ਚਲੇ ਗਏ ਤਾਂ ਕਿਤੇ ਪੂਹਲੇ ਦੇ ਕਾਰਨਾਮਿਆਂ ਦੇ ਗਵਾਹ ਨਾ ਬਣ ਜਾਣ, ਇਸ ਕਰਕੇ ਉਨ੍ਹਾਂ ਨੂੰ ਵਾਰੀ-ਵਾਰੀ ਕਰਕੇ ਮਾਰ ਦਿੰਦਾ ਸੀ। ਪੂਹਲਾ ਦੇ ਨਾਲ ਰਹਿੰਦੇ ਗੁੰਡੇ ਵੀ ਵੱਖ-ਵੱਖ ਥਾਵਾਂ ਤੋਂ ਪੁਲਿਸ ਨੂੰ ਕਤਲਾਂ, ਲੁੱਟਾਂ-ਖੋਹਾਂ ਵਿੱਚ ਲੋੜੀਦੇ ਸਨ ਤੇ ਕਈ ਪੀ.ਓ. (ਭਗੌੜਾ) ਸਨ। ਇਹ ਆਪਣੇ ਸਾਥੀਆਂ ਨੂੰ ਵੀ ਨਿਹੰਗ ਬਾਣੇ ਪੁਆ ਕੇ ਰੱਖਦਾ ਸੀ, ਜਿਥੇ ਇਹ ਆਪ ਨਸ਼ੇ ਦਾ ਆਦੀ ਸੀ, ਉਥੇ ਇਸ ਦੇ ਸਾਥੀ ਵੀ ਗੁਰਦੁਆਰਿਆਂ ਵਿੱਚ ਰੋਜ਼ਾਨਾ ਸ਼ਰਾਬ, ਅਫ਼ੀਮ, ਭੁੱਕੀ ਅਤੇ ਤੰਬਾਕੂ ਖਾਂਦੇ ਸਨ। ਪੂਹਲਾ ਆਪਣੇ ਕਬਜ਼ੇ ਹੇਠਲੇ ਗੁਰਦੁਆਰਿਆਂ ਵਿਚ ੧ ਕਿੱਲਾ ਡੋਡਿਆਂ ਦਾ ਜ਼ਰੂਰ ਬੀਜਦਾ ਸੀ। ਚੰਡੀਗੜ੍ਹ ਦੇ ਗੁ: ਸੈਕਟਰ ੩੯-ਸੀ ਵਿੱਚ ਵੀ ਡੋਡੇ (ਪੋਸਤ/ਅਫ਼ੀਮ) ਬੀਜੇ ਹੋਏ ਸਨ, ਉਥੇ ਪੂਹਲੇ ਤੇ ਇਸ ਦੇ ਸਾਥੀਆਂ ਤੇ ਐਫ.ਆਈ.ਆਰ. ਨੰ: ੯੯ ਮਿਤੀ ੮/੩/2004 ਦਰਜ ਹੈ।

ਪੂਹਲਾ ਪੁਲਿਸ ਦਾ ਕੈਟ ਹੋਣ ਕਰਕੇ ਇਸ ਤੋਂ ਸਾਰੀ ਦੁਨੀਆਂ ਡਰਨ ਲੱਗੀ। ਇਸ ਨੇ ਜਿਪਸੀਆਂ ਉਪਰ ਲਾਲ ਲਾਈਟਾਂ ਲਾ ਕੇ ਦੋ ਜਿਪਸੀਆਂ ਅੱਗੇ ਤੇ ਦੋ ਪਿੱਛੇ, ਕੰਟੈਸਾ ਕਾਰ ਲਾਲ ਬੱਤੀ ਵਾਲੀ, ਨਾਲ ਪੁਲਿਸ ਦੇ ੨੦ ਮੁਲਾਜ਼ਮ ਤੇ ਇਸ ਦੇ ਆਪਣੇ ਗੁੰਡਿਆਂ ਕੋਲ ਐਲ.ਐਮ.ਜੀ, ਜੀ.ਪੀ.ਐਮ.ਜੀ, ਏ.ਕੇ. ੪੭ ਅਤੇ ਐਸ.ਐਲ.ਆਰ. ਵਰਗੇ ਖਤਰਨਾਕ ੩੫-੪੦ ਹਥਿਆਰਾਂ ਸਮੇਤ ਵਾਇਰਲੈਸ ਸੈਟ ਕੋਲ ਲੈ ਕੇ ਆਦਮਬੋ, ਆਦਮਬੋ ਕਰਦਾ ਘੁੰਮਦਾ। ਲੋਕਾਂ ਦੀ ਨਿਗ੍ਹਾ ਵਿੱਚ ਅਜੇ ਤੱਕ ਪੂਹਲਾ ਸਰਕਾਰੀ ਰੈਂਕ ਦਾ ਕੋਈ ਅਫ਼ਸਰ ਹੈ, ਭੁਲੇਖਾ ਬਣਿਆ ਹੋਇਆ ਹੈ।

ਪੂਹਲੇ ਦੇ ਸ਼ੌਕ : ਰੋਜ਼ ਰਾਤ ਨੂੰ ੧ ਲੀਟਰ ਸ਼ਰਾਬ ਪੀਣੀ, ਕੁੱਕੜ ਖਾਣਾ, ਸਵੇਰ ਨੂੰ ਅਫ਼ੀਮ ਖਾਣੀ ਤੇ ਰੋਜ਼ ਜ਼ਨਾਨੀ ਚਾਹੀਦੀ ਹੈ। ਆਪ ਤਾਂ ਵਿਆਹ ਨਹੀਂ ਕਰਵਾਇਆ, ਲੋਕਾਂ ਦੀਆਂ ਧੀਆਂ, ਭੈਣਾਂ ਦੀ ਇੱਜਤ ਲੁੱਟਣੀ, ਗੁਰਦੁਆਰਿਆਂ ਵਿੱਚ ਖੁਸਰੇ ਨਚਾਉਣੇ, ਸ਼ਰਾਬ ਨਾਲ ਰੱਜ ਕੇ ਖੁਸਰਿਆਂ ਨਾਲ ਡਾਂਸ ਕਰਨਾ।

੧. ਜੋਗਾ ਸਿੰਘ ਜੋਗੀ ਪ੍ਰਸਿੱਧ ਕਵੀਸ਼ਰ ਬਾਬਾ ਬਕਾਲਾ ਦੀ ਪੋਤਰੀ ਰਤਿੰਦਰਬੀਰ ਕੌਰ (ਪੁਤਰੀ ਸ਼ਹੀਦ ਭਾਈ ਅਨੂਪ ਸਿੰਘ) ਉਦੋਂ ੧੯ ਸਾਲ ਦੀ ਸੀ, ਜਿਸ ਨੂੰ ਘਰੋਂ ਚੁੱਕ ਕੇ ਲੈ ਗਿਆ ਤੇ ਉਸ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਇਆ। ਜੋਗੀ ਕਵੀਸ਼ਰ ਨੇ ਆਪਣੀ ਪੋਤਰੀ ਨੂੰ ਬਚਾਉਣ ਲਈ ਸਰਕਾਰੇ ਦਰਬਾਰੇ ਬਹੁਤ ਭੱਜ ਨੱਠ ਕੀਤੀ। ਪਰ ਕਿਤੇ ਸੁਣਵਾਈ ਨਾ ਹੋਈ। ਅਖੀਰ ਹਾਈ ਕੋਰਟ ਦੇ ਚੀਫ਼ ਜਸਟਿਸ ਨੇ ਜੋਗੀ ਵਲੋਂ ਪਾਈਆਂ ਤਾਰਾਂ ਦਾ ਪੁਲਿਸ ਤੋਂ ਜਵਾਬ ਮੰਗਿਆ ਤਾਂ ਪੂਹਲੇ ਨੇ ਮੈਰਿਜ ਸਰਟੀਫਿਕੇਟ ਬਣਾ ਕੇ ਦੇ ਦਿੱਤਾ ਕਿ ਮਰਜ਼ੀ ਨਾਲ ਮੇਰੇ ਕੋਲ ਰਹਿ ਰਹੀ ਹੈ। ਪੂਹਲੇ ਨੇ ਆਪਣਾ ਗੁੱਸਾ ਕਢਦਿਆਂ ਆਪਣੇ ਗੁੰਡੇ ਸਾਥੀਆਂ ਪਾਸੋਂ ਵਾਰੋ ਵਾਰੀ ਸਾਰਿਆਂ ਕੋਲੋਂ ਮਾਸੂਮ ਬਾਲੜੀ ਨਾਲ ਬਲਾਤਕਾਰ ਕਰਵਾਇਆ। ਲੜਕੀ ਦੀ ਹਾਲਤ ਨੀਮ-ਪਾਗਲਾਂ ਵਾਲੀ ਹੋ ਗਈ। ਖੈਰ! ਪੂਹਲੇ ਦੀ ਗ਼ੈਰ ਹਾਜ਼ਰੀ ਵਿੱਚੋਂ ਲੜਕੀ ਨੂੰ ਛੁਡਾ ਕੇ ਲਿਆਂਦਾ ਤੇ ਉਸ ਦਾ ਵਿਆਹ ਕਰ ਕੇ ਘਰ ਵਸਾਇਆ।

੨. ਪਿੰਡ ਪੂਹਲਾ ਦੇ ਸੁਬੇਗ ਸਿੰਘ ਪੁੱਤਰ ਬਹਾਦਰ ਸਿੰਘ ਦੀ ੧੪ ਸਾਲ ਦੀ ਲੜਕੀ ਜੋ ਸਤਵੀਂ ਜਮਾਤ ਵਿਚ ਪੜ੍ਹਦੀ ਸੀ, ਨੂੰ ਘਰੋਂ ਚੁੱਕ ਕੇ ਲੈ ਗਏ। ਪਿੰਡ ਵਾਲਿਆਂ ਦੇ ਰੌਲਾ ਪਾਉਣ ਤੇ ਪੂਹਲਾ ਨੇ ਆਪਣੇ ਪੀ.ਏ. ਕਰਤਾਰ ਸਿੰਘ ਉਰਫ ਕਰਤਾਰੀ ਨਾਲ ਭਜਾ ਦਿੱਤੀ ਜੋ ਅਜੇ ਤੱਕ ਲਾਪਤਾ ਹੈ। ਘਰ ਵਾਪਿਸ ਨਹੀਂ ਆਈ। ਜਿਸ ਸਬੰਧ ਵਿਚ ਪੂਹਲਾ ਤੇ ਇਸ ਦੇ ਸਾਥੀਆਂ ਤੇ ਐਫ.ਆਈ.ਆਰ. ਨੰ: ੧੨੨ ਮਿਤੀ ੧੩/੦੮/੨੦੦੦ ਥਾਣਾ ਭਿਖੀਵਿੰਡ (ਤਰਨ ਤਾਰਨ) ਵਿੱਚ ਦਰਜ ਹੈ।

੩. ਪੂਹਲੇ ਗੁਰਦੁਆਰੇ ਵਿਚ ਇਕ ਨਿਹੰਗ ਸਿੰਘ ਦੀ ੭ ਸਾਲ ਦੀ ਬੱਚੀ (ਕਮਲ) ਜਿਸ ਦੀ ਮਾਂ ਨਹੀਂ ਸੀ, ਨੂੰ ਵੀ ਪੂਹਲੇ ਨੇ ਅਪਣੀ ਹਵਸ ਦਾ ਸ਼ਿਕਾਰ ਬਣਾਇਆ, ਉਹ ਮਾਸੂਮ ਬੱਚੀ ਬਲਾਤਕਾਰ ਨਾ ਝੱਲਦੀ ਹੋਈ ਬੇਹੋਸ਼ ਹੋ ਗਈ, ਬਾਅਦ ਵਿੱਚ ਮਰ ਗਈ, ਉਸ ਦੇ ਪਿਉ ਨੂੰ ਡਾਂਗਾਂ ਮਾਰ ਕੇ ਡੇਰੇ 'ਚੋਂ ਕੱਢ ਦਿੱਤਾ। ਜਿਸ ਨੇ ਕਈ ਦਰਖਾਸਤਾਂ ਵੀ ਦਿੱਤੀਆਂ, ਪਰ ਕੋਈ ਸੁਣਵਾਈ ਨਹੀਂ ਹੋਈ, ਹੁਣ ਪਾਗਲਾਂ ਦੀ ਤਰ੍ਹਾਂ ਘੁੰਮ ਰਿਹਾ ਹੈ।

ਇਸ ਤਰ੍ਹਾਂ ਇਕ ਹੀ ਨਹੀਂ ਚੰਡੀਗੜ੍ਹ, ਪੂਹਲਾ, ਝੂਠਾ ਕਰਤਾਰਪੁਰ, ਦੜ੍ਹੇਵਾਲੀ, ਕੋਟਲੀ,

ਘੁਮਾਣ ਇਲਾਕੇ ਦੀਆਂ ਕਈ ਲੜਕੀਆਂ ਪੂਹਲੇ ਨੇ ਆਪਣੀ ਹਵਸ ਦਾ ਸ਼ਿਕਾਰ ਬਣਾਈਆਂ, ਉਨ੍ਹਾਂ ਦੀ ਜ਼ਿੰਦਗੀ ਤਬਾਹ ਕੀਤੀ, ਜੋ ਹੁਣ ਆਪਣੇ ਆਪਣੇ ਘਰ ਵਸਾ ਕੇ ਬੈਠੀਆਂ ਹਨ, ਅਤੇ ਅਜੇ ਵੀ ਆਪਣੇ ਘਰ ਵਾਲਿਆਂ ਤੇ ਸੱਸਾਂ ਦੇ ਮੇਹਣਿਆਂ ਤੇ ਤਾਨਿਆਂ ਨਾਲ ਨਰਕ ਦੀ ਜ਼ਿੰਦਗੀ ਜੀਅ ਰਹੀਆਂ ਹਨ। ਜੇ ਪੂਹਲੇ ਖਿਲਾਫ਼ ਗਵਾਹੀ ਦੇਣ ਤਾਂ ਉਹ ਘਰ ਘਾਟ ਜੋਗੀਆਂ ਵੀ ਨਹੀਂ ਰਹਿਣਗੀਆਂ। ਪੂਹਲੇ ਦੀ ਇਕ ਪੁਰਾਣੀ ਰਖੇਲ ਅਮਰੀਕ ਕੌਰ ਵਿਧਵਾ ਪਤਨੀ ਸੁਬੇਗ ਸਿੰਘ ਪਿੰਡ ਅਮਰਕੋਟ, ਤਹਿਸੀਲ ਪੱਟੀ ਦੀ ਹੈ। ਜੋ ਪੂਹਲੇ ਨੂੰ ਆਪਣਾ ਆਪ ਅਤੇ ਕੁੜੀਆਂ ਪੇਸ਼ ਕਰਦੀ ਹੈ ਤੇ ਜੇਲ੍ਹ ਵਿੱਚ ਮਿਲਣ ਜਾਂਦੀ ਰਹੀ। ਪੂਹਲਾ ਆਪਣੇ ਸਾਥੀਆਂ ਜਿਹੜੇ ਗੁਰਦੁਆਰਿਆਂ ਵਿੱਚ ਰਹਿੰਦੇ ਸਨ, ਉਨ੍ਹਾਂ ਦੀਆਂ ਘਰਵਾਲੀਆਂ ਤੇ ਲੜਕੀਆਂ ਨੂੰ ਵੀ ਨਹੀਂ ਬਖਸ਼ਦਾ ਸੀ। ਜੇ ਕੋਈ ਜਾਣ ਬੁਝ ਕੇ ਆਪਣੀ ਘਰਵਾਲੀ ਨੂੰ ਨਾ ਭੇਜਦਾ ਤਾਂ ਉਸ ਨੂੰ ਆਪਣੇ ਗੁੰਡਿਆਂ ਕੋਲੋਂ ਜ਼ਾਲਮਾਨਾ ਢੰਗ ਨਾਲ ਤਸ਼ੱਦਦ (Torture) ਕਰਦਾ, ਲੱਤਾਂ ਬਾਹਾਂ ਦੇ ਜੋੜ ਕੱਢ ਦਿੰਦਾ, ਮੂਧੇ ਲੰਮੇ ਪਾ ਕੇ ੧੦੦ ਡਾਗਾਂ ਪਿੱਠ ਤੇ ਮਾਰਦਾ ਤੇ ਪੈਰਾਂ ਦੀਆਂ ਤਲੀਆਂ ਤੇ ਡਾਗਾਂ ਮਾਰਦਾ, ਸਿਰ ਨੰਗਾ ਕਰ ਕੇ (ਅੱਡੀ ਵਾਲੇ ਪਾਸੇ ਤੇ ਜੁੱਤੀਆਂ) ਸਾਰੇ ਬੰਦਿਆਂ ਕੋਲੋਂ ਮਰਵਾਉਂਦਾ (ਜੇ ਵਧੀ ਹੋਵੇ ਤਾਂ ਬਚ ਜਾਵੇ) ਪਰ ਆਪਣੇ ਵਲੋਂ ਮਾਰਨ ਦੀ ਕੋਈ ਕਸਰ ਨਾ ਛੱਡਦਾ। ਜਦੋਂ ਮਰ ਜਾਂਦਾ ਤਾਂ ਉਸ ਦੀ ਲਾਸ਼ ਨੂੰ ਆਪ ਤੇ ਆਪਣੇ ਗੁੰਡਿਆਂ ਕੋਲੋਂ ਟੋਟੇ ਕਰਵਾ ਕੇ ਦਰਿਆ ਵਿੱਚ ਸੁੱਟ ਦਿੰਦਾ। ਪੂਹਲਾ ਦੇ ਪੁਲਿਸ ਅਫ਼ਸਰਾਂ ਨਾਲ ਸਬੰਧ ਹੋਣ ਕਰਕੇ ਕਿਤੇ ਸੁਣਵਾਈ ਨਾ ਹੁੰਦੀ ਨਾ ਹੀ ਕੋਈ ਪੂਹਲੇ ਖਿਲਾਫ਼ ਕੋਈ ਮੁਕੱਦਮਾ ਦਰਜ ਕਰਨ ਦੀ ਜੁਅੱਰਤ ਕਰਦਾ।

੪. ਪੂਹਲੇ ਨੇ ਇਕ ਗੱਡੀ ਪਾਲਕੀ ਸਾਹਿਬ ਬਣਾਈ ਹੋਈ ਹੈ। ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਹੁੰਦੇ ਹਨ, ਉਸ ਪਾਲਕੀ ਸਾਹਿਬ ਵਿੱਚ ਵੀ ਸ਼ਰਾਬ ਦੀਆਂ ਪੇਟੀਆਂ, ਸੋਡੇ ਦੇ ਡਾਲੇ ਰੱਖ ਕੇ ਆਪ ਸ਼ਰਾਬ ਪੀ ਕੇ ਚਲਾਉਂਦਾ ਰਿਹਾ ਹੈ। ਇਕ ਵਾਰੀ ਤਾਂ ਸ਼ਰਾਬ ਨਾਲ ਰੱਜ ਕੇ ਸ੍ਰੀ ਹਰਿਮੰਦਰ ਸਾਹਿਬ ਹਥਿਆਰਾਂ ਸਮੇਤ ਅੰਦਰ ਮੱਥਾ ਟੇਕਣ ਚਲਾ ਗਿਆ, ਟਾਸਕ ਫੋਰਸ ਨੇ ਰੋਕਿਆ ਪਰ ਦਬਕਾ ਮਾਰ ਕੇ ਅੰਦਰ ਚਲਾ ਗਿਆ ਸੀ, ਪੌਣੇ ਘੰਟੇ ਬਾਦ ਵਾਪਸ ਆਇਆ ਸੀ।

੫. ਪੂਹਲੇ ਨਾਲ ਰਹਿੰਦੇ ਗੁੰਡੇ ਪਹਿਲਾਂ ਹੀ ਕਈ ਕੇਸਾਂ ਵਿਚ ਪੁਲਿਸ ਨੂੰ ਲੋੜੀਦੇ ਹਨ, ਸਾਰੇ ਹੀ ਵਾਰਦਾਤਾਂ ਕਰ ਕੇ ਘਰੋਂ ਭੱਜ ਕੇ ਪੂਹਲੇ ਨਾਲ ਆ ਕੇ ਰਹਿੰਦੇ ਹਨ।

ਪੂਹਲੇ ਦੇ ਜ਼ਬਰ ਜ਼ੁਲਮ ਵਿਰੁੱਧ ਕਿਸੇ ਵੀ ਜਥੇਬੰਦੀ ਨੇ ਅਵਾਜ਼ ਨਹੀਂ ਉਠਾਈ। ਸਾਰੇ ਉਸਦੀ ਦਹਿਸ਼ਤ ਤੇ ਸੈਂਟਰ ਸਰਕਾਰ ਤੱਕ ਸਬੰਧ ਹੋਣ ਕਾਰਨ ਡਰਦੇ ਸਨ ਕਿ ਇਸ ਨੂੰ ਕਿਸਨੇ ਹੱਥ ਪਾਉਣਾ ਹੈ। ਪੂਹਲਾ ਸ਼ਰੇਆਮ ਆਪਣੀ ਗੁੰਡਾਗਰਦੀ ਕਰਦਾ ਰਿਹਾ। ਇਸ ਨੇ ਕੋਈ ਜਥੇਬੰਦੀ ਜਾਂ ਸੰਤਾਂ ਦੇ ਡੇਰੇ, ਜਾਂ ਕਾਰ ਸੇਵਾ ਵਾਲਿਆਂ ਦੇ ਡੇਰੇ ਜਾਂ ਸ਼੍ਰੋਮਣੀ ਕਮੇਟੀ ਦੇ ਗੁਰਦੁਆਰੇ, ਕੋਈ ਵੀ ਲੁੱਟਣ ਤੋਂ ਨਹੀਂ ਛੱਡਿਆ। ਇਸ ਨੇ ਦਮਦਮੀ ਟਕਸਾਲ ਮਹਿਤਾ ਚੌਂਕ ਬਾਬਾ ਠਾਕੁਰ ਸਿੰਘ ਜੀ ਵੇਲੇ ਉਨ੍ਹਾਂ ਦੇ ਕਈ ਸਿੰਘਾਂ, ਸੇਵਾਦਾਰਾਂ ਨੂੰ ਨੇ ਮਰਵਾਇਆ ਸੀ। ਸਾਰੀ ਸਿੱਖ ਕੌਮ ਨੂੰ ਪੂਹਲੇ ਦੇ ਕਾਰਨਾਮਿਆਂ ਬਾਰੇ ਪਤਾ ਹੈ। ਪਰ ਅਜੇ ਤੱਕ ਅਕਾਲ ਤਖਤ ਸਾਹਿਬ ਵਲੋਂ ਇਸ ਦੇ ਖਿਲਾਫ਼ ਕੋਈ ਹੁਕਮਨਾਮਾ ਜਾਰੀ ਤੱਕ ਨਹੀਂ ਸੀ ਹੋਇਆ। ਪੂਹਲੇ

ਵਲੋਂ ਕੀਤੇ ਜ਼ੁਲਮਾਂ ਦੀ ਲਿਸਟ ਬੜੀ ਲੰਮੀ ਹੈ। ਅਜੇ ਕਈ ਪਰਿਵਾਰ ਜਿਨ੍ਹਾਂ ਦੇ ਲੜਕੇ ਪੂਹਲੇ ਨੇ ਮਾਰੇ ਹਨ, ਇਨਸਾਫ਼ ਲੈਣ ਲਈ ਦਰ ਦਰ ਭਟਕ ਰਹੇ ਹਨ, ਕੇਸ ਦਰਜ ਨਹੀਂ ਹੋ ਰਹੇ।

ਪਰ ਪੂਹਲੇ ਦੇ ਜਬਰ ਜ਼ੁਲਮ ਵਿਰੁੱਧ ਤਕਰੀਬਨ ੮ ਸਾਲ ਤੋਂ ਲੜ ਰਹੇ ਜਥੇਦਾਰ ਬਾਬਾ ਦੀਪ ਸਿੰਘ ਪਿੰਡ ਸਮਰਾਏ, ਸ੍ਰੀ ਹਰਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ, ਜਿਨ੍ਹਾਂ ਨੇ ਤਰਨਾ ਦਲ ਬਾਬਾ ਬਕਾਲਾ ਵਲੋਂ ਕਿਰਤੀ ਖਾਲਸਾ ਮਿਸਲ ਸ਼ਹੀਦਾਂ ਤਰਨਾ ਦਲ ਦੇ ਜਥੇਦਾਰ ਹਨ, ਆਪਣੇ ਜਥੇ ਸਮੇਤ ਸਵਰਨਜੀਤ ਸਿੰਘ (ਦਮਾਦ ਬਾਬਾ ਦੀਪ ਸਿੰਘ) ਪਿੰਡ ਪਠਲਾਵਾ ਜ਼ਿਲ੍ਹਾ ਨਵਾਂਸ਼ਹਿਰ ਜੋ ਪੂਹਲਾ ਦਾ ਤਕਰੀਬਨ ੨ ਸਾਲ ਪੀ.ਏ. ਵਜੋਂ ਰਿਹਾ ਹੈ ਅਤੇ ਹੋਰ ਸਿੰਘਾਂ ਦੀ ਮਦਦ ਨਾਲ ਇਸ ਦੁਸ਼ਟ ਪੂਹਲੇ ਖਿਲਾਫ਼ ਇਕ ਲੰਬੀ ਅਤੇ ਫੈਸਲਾਕੁੰਨ ਜੰਗ ਲੜ ਰਹੇ ਸਨ। ਜਿਸ ਦੀ ਬਦੌਲਤ ਅੱਜ ਪੂਹਲੇ ਤੇ ਲੁਧਿਆਣਾ, ਅੰਮ੍ਰਿਤਸਰ, ਮੋਗਾ, ਨਵਾਂਸ਼ਹਿਰ ਵਿੱਚ ਕਤਲਾਂ ਦੇ ਕੇਸ ਚੱਲ ਰਹੇ ਸਨ। ਪੂਹਲਾ ਅਦਾਲਤਾਂ ਵਿੱਚ ਪੇਸ਼ੀ ਭੁਗਤਣ ਸਮੇਂ ਆਪਣੇ ਸਮਰਥਕਾਂ ਨੂੰ ਭਾਰੀ ਗਿਣਤੀ ਵਿੱਚ ਸੱਦ ਕੇ ਆਪਣੇ ਵਿਰੁੱਧ ਖੜੇ ਗਵਾਹਾਂ ਨੂੰ ਡਰਾਉਂਦਾ ਤੇ ਧਮਕੀਆਂ ਵੀ ਦਿੰਦਾ ਰਿਹਾ। ਪਰ ਅਖੀਰ ਇਸ ਦਾ ਅੰਤ ਵੀ ਜੇਲ੍ਹ ਵਿਚ ਹੀ ਹੋਇਆ।



# ਪੂਹਲੇ ਨਿਹੰਗ ਦੇ ਮੁਖੀ ਨੂੰ ਸੋਧਣ ਦੀ ਗਾਥਾ

1978 ਦੇ ਅੰਮ੍ਰਿਤਸਰ ਵਿਚ ਕੇਂਦਰੀ ਦੀ ਕਾਂਗਰਸ ਸਰਕਾਰ ਵੱਲੋਂ ਵਰਤਾਏ ਨਿਰੰਕਾਰੀ ਖ਼ੂਨੀ ਘੱਲੂਘਾਰੇ ਤੋਂ ਬਾਅਦ ਨਰਕਧਾਰੀਆਂ ਦੀ ਸੋਧਾਈ ਵਿਚ ਸੁਖਦੇਵ ਸਿੰਘ ਸਖੀਰਾ ਦੇ ਵੀ ਚਰਚੇ ਸਨ। ਆਪ ਜੀ ਦੀ ਭੈਣ ਭਾਈ ਅਨੋਖ ਸਿੰਘ ਦੀ ਭਰਜਾਈ ਹੋਣ ਕਰਕੇ ਰਿਸ਼ਤੇਦਾਰੀ ਸੀ। ਭਾਈ ਅਨੋਖ ਸਿੰਘ ਨਾਲ ਬੜਾ ਪ੍ਰੇਮ ਸੀ ਅਤੇ ਆਮ ਇਕੱਠੇ ਹੀ ਰਹਿੰਦੇ ਸਨ ਅਤੇ ਬਜ਼ੁਰਗ ਮਾਵਾਂ ਕਹਿੰਦੀਆਂ ਸਨ ਕਿ ਕਿਤੇ ਨਜ਼ਰ ਨਾ ਲੱਗ ਜਾਵੇ ਹੀਰਿਆਂ ਦੀ ਜੋੜੀ ਹੈ। ਭਾਈ ਸੁਖਦੇਵ ਸਿੰਘ ਸਖੀਰਾ ਦਮਦਮੀ ਟਕਸਾਲ ਦੇ ਬਾਣੇ ਵਿਚ ਅਤੇ ਭਾਈ ਅਨੋਖ ਸਿੰਘ ਅਖੰਡ ਕੀਰਤਨੀ ਜਥੇ ਦੇ ਨਿਹੰਗ ਸਿੰਘ ਬਾਣੇ, ਦੁਮਾਲੇ ਸਜਾ ਕੇ ਦਸਤਾਰ ਉਪਰ ਖੰਡੇ ਸਜਾ ਕੇ, ਸ਼ਾਸਤਰਾਂ ਨਾਲ ਸਜੇ ਖ਼ਾਲਸਈ ਬਾਣੇ ਵਿਚ ਵਿਚਰਦੇ ਤਾਂ ਸਿੱਖੀ ਦੇ ਮੁਰੀਦ ਸੀਸ ਨਿਵਾ ਨਿਵਾ ਕੇ ਨਮਸਕਾਰ ਕਰਦੇ ਸਨ। ਜਦੋਂ ਵਿਆਹ ਸਬੰਧੀ ਪਰਿਵਾਰ ਵੱਲੋਂ ਗੱਲ ਕੀਤੀ ਜਾਂਦੀ ਤਾਂ ਕਹਿੰਦੇ ਸਨ ਸਾਡੀ ਮੰਗਣੀ ਹੋ ਚੁੱਕੀ ਹੈ, ਮੌਤ ਸਾਡੀ ਲਾੜੀ ਹੈ, ਕਾਂਗਰਸ ਸਰਕਾਰ ਤਾਂ ਸਾਡੇ ਵਿਆਹ ਦੀਆਂ ਤਿਆਰੀਆਂ ਕਰ ਚੁੱਕੀ ਹੈ, ਵਕਤ ਆਉਣ 'ਤੇ ਲਾੜੀ ਨੂੰ ਗਲ ਨਾਲ ਲਾ ਲਵਾਂਗੇ। ਭਾਈ ਸਖੀਰਾ ਨੇ ਜੂਨ 1984 ਦੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵਿਚ ਕੌਮ ਨੂੰ ਲਾਮਬੰਦ ਕਰਨ ਦਾ ਮੁੱਢ ਬੰਨ੍ਹਿਆ, ਦਮਦਮੀ ਟਕਸਾਲ ਵੱਲੋਂ ਸ਼ਹੀਦ ਪਰਿਵਾਰਾਂ ਦਾ ਸਨਮਾਨ ਕੀਤਾ ਗਿਆ। ਸਿੱਖ ਸੰਘਰਸ਼ ਨੂੰ ਸੇਧ ਦੇਣ ਲਈ ਸ. ਦਲਬੀਰ ਸਿੰਘ ਵਰਗੇ ਦੂਰ ਅੰਦੇਸ਼ੀ ਵਿਦਵਾਨ, ਸਿਰਦਾਰ ਕਪੂਰ ਸਿੰਘ ਵਰਗੇ ਮਹਾਨ ਵਿਚਾਰਕਾਂ ਨਾਲ ਸਲਾਹ ਮਸ਼ਵਰਾ ਕਰ ਕੇ ਭਾਈ ਸਖੀਰੇ ਨੇ ਪੰਥਕ ਕਮੇਟੀ ਦੀ ਸਥਾਪਨਾ ਕੀਤੀ। ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਮਾਨੋਚਾਹਲ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਨਿਯੁਕਤ ਕੀਤਾ। ਸਰਬੱਤ ਖ਼ਾਲਸਾ ਰਾਹੀਂ ਸਿੱਖਾਂ ਦੇ ਰਾਜਸੀ ਅਤੇ ਧਾਰਮਿਕ ਫੈਸਲੇ ਲੈਣ ਦੀਆਂ ਪੁਰਾਤਨ ਰਵਾਇਤਾਂ ਨੂੰ ਸੁਰਜੀਤ ਕੀਤਾ। ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਮਾਨੋਚਾਹਲ ਨਾਲ ਪਿੰਡ ਮਾਨੋਚਾਹਲ ਦੀ ਬੰਬੀ (ਬਿਜਲੀ ਦੀ ਮੋਟਰ ਵਾਲਾ ਕੋਠਾ) 'ਚੋਂ ਭਾਈ ਸੁਖਦੇਵ ਸਿੰਘ ਸਖੀਰਾ ਬਚ ਨਿਕਲਣ ਵਿਚ ਕਾਮਯਾਬ ਰਹੇ। ਪੁਲਿਸ ਦੇ ਅਨੇਕਾਂ ਘੇਰੇ ਤੋੜ ਕੇ ਲਲਕਾਰ ਕੇ ਨਿਕਲਦੇ ਰਹੇ। ਤਰਨਾ ਦਲ ਨਿਹੰਗ ਸਿੰਘ ਜਥੇਬੰਦੀ ਬਾਬਾ ਬਿਸ਼ਨ ਸਿੰਘ ਜੀ, ਬਾਬਾ ਬਕਾਲਾ ਵਾਲਿਆਂ ਦਾ ਇਕ ਨਿਹੰਗ ਕਾਹਨ ਸਿੰਘ ਬਾਗ਼ੀ ਹੋ ਕੇ ਖਡੂਰ ਸਾਹਿਬ ਕਬਜ਼ਾ ਜਮਾ ਬੈਠਾ। ਸਿੱਖਾਂ ਉਤੇ ਬੜਾ ਫੂ-ਫੂਕਾਰਾ ਰੱਖਦਾ ਸੀ। ਸਿੱਖ ਸੰਗਤਾਂ ਉਸ ਦੀਆਂ ਗਲਤ ਨੀਤੀਆਂ ਤੋਂ ਤੰਗ ਆ ਗਈਆਂ। ਗੁਰਦੁਆਰਾ ਸਾਹਿਬ ਆਉਣਾ ਜਾਣਾ ਘੱਟ ਗਿਆ,

ਗੁਰਦੁਆਰਾ ਸਾਹਿਬ ਦੇ ਚੜ੍ਹਾਵੇ 'ਤੇ ਸਿੱਧਾ ਅਸਰ ਪਿਆ। ਸਿੱਖ ਸੰਗਤ ਦੇ ਇਕੱਠ ਵਿਚ ਕਾਹਨ ਸਿੰਘ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੀ ਸ਼ਾਨ ਖਿਲਾਫ਼ ਬੋਲ-ਕੁਬੋਲ ਕਹੇ, ਅਤੇ ਅਵਾ ਤਵਾ ਬੋਲਿਆ। ਭਾਈ ਸੁਖਦੇਵ ਸਿੰਘ ਸਖੀਰਾ ਸਹਾਰ ਨਾ ਸਕੇ ਅਤੇ ਕਾਹਨ ਸਿੰਘ ਨਿਹੰਗ ਨੂੰ ਕਹਿ ਦਿੱਤਾ ਕਿ ਤੇਰੇ ਬੰਦੇ ਲੋਕਾਂ ਨਾਲ ਧੱਕੇਸ਼ਾਹੀ ਕਰਦੇ ਹਨ ਤੇ ਤੂੰ ਉਨ੍ਹਾਂ ਨੂੰ ਰੋਕਦਾ ਨਹੀਂ। ਗੁਰਦੁਆਰਾ ਸਾਹਿਬ ਦੀ ਗੋਲਕ 'ਤੇ ਮਨਮਾਨੀਆਂ ਕਰਕੇ ਅਸਰ ਪਿਆ ਅਤੇ ਦੋਸ਼ੀ ਤੁਸੀਂ ਮਹਾਂਪੁਰਖ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਠਹਿਰਾਉਂਦੇ ਹੋ। ਤੁਹਾਨੂੰ ਗੱਲ ਸੋਚ ਸਮਝ ਕੇ ਕਰਨੀ ਚਾਹੀਦੀ ਹੈ। ਕਾਹਨ ਸਿੰਘ ਕਿਸੇ ਦੀ ਕੀ ਪ੍ਰਵਾਹ ਸਮਝਦਾ ਸੀ। ਜੋ ਉਸ ਦੇ ਮੂੰਹ ਆਇਆ ਕਹਿ ਗਿਆ। ਭਾਈ ਸੁਖਦੇਵ ਸਿੰਘ ਸਖੀਰਾ ਉਸ ਵੇਲੇ ਕੁਝ ਨਾ ਕਰ ਸਕਿਆ। ਕੁਝ ਚਿਰ ਪਿਛੋਂ ਪੰਜਾਬ ਤੋਂ ਬਾਹਰ ਹੋਲੇ ਮਹੱਲੇ 'ਤੇ ਗਿਆ ਨਿਹੰਗ ਕਾਹਨ ਸਿੰਘ ਕਿਸੇ ਸਿੰਘ ਨੇ ਗੋਲੀਆਂ ਨਾਲ ਭੁੰਨ ਸੁੱਟਿਆ ਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਜ਼ਿੰਦਾਬਾਦ ਦਾ ਨਾਅਰਾ ਵੀ ਲਾ ਕੇ ਚੜ੍ਹਦੀ ਕਲ੍ਹਾ 'ਚ ਬਚ ਨਿਕਲਣ 'ਚ ਕਾਮਯਾਬ ਹੋ ਗਿਆ। ਇਸ ਦਾ ਸਿਹਰਾ ਵੀ ਖ਼ਾਲਸਾ ਪੰਥ ਅਤੇ ਇਤਿਹਾਸ ਨੇ ਭਾਈ ਸੁਖਦੇਵ ਸਿੰਘ ਸਖੀਰਾ ਦੇ ਸਿਰ ਬੰਨ੍ਹਿਆ ਹੈ।



# ਪੂਹਲੇ ਵੱਲੋਂ ਭਾਈ ਕੁਲਵੰਤ ਸਿੰਘ ਨਿਹੰਗ ਦਾ ਕਤਲ

ਹੋਲਾ ਮਹੱਲਾ ਸਿਖ ਕੌਮ ਦਾ ਅਹਿਮ ਤਿਉਹਾਰ ਹੈ। ਇਤਿਹਾਸਕ ਸਰੋਤਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਸਮਾਜ ਦੇ ਫੋਕੇ ਤਿਉਹਾਰ ਹੋਲੀ ਨੂੰ ਖਤਮ ਕਰਦੇ ਹੋਏ ਹੋਲੀ ਤੋਂ ਹੋਲਾ ਸ਼ਬਦ ਬਣਾ ਕੇ ਸਿੰਘਾਂ ਨੂੰ ਜੁੜਨ ਅਤੇ ਮਸਨੂਈ ਜੰਗ ਕਰਨ ਦਾ ਢੰਗ ਦੱਸਿਆ। ਕੁਝ ਸਰੋਤਾਂ ਅਨੁਸਾਰ ਹੋਲਾ-ਮੁਹੱਲਾ ਸ਼ਬਦ ਹੱਲਾ ਅਤੇ ਮਹੱਲਾ ਭਾਵ ਮਸਨੂਈ (ਨਕਲੀ ਜੰਗੀ ਕਰਤਬਾਂ ਅਨੁਸਾਰ) ਜੰਗ ਵਿਚ ਆਪ ਹੱਲਾ ਕਰਨ ਅਤੇ ਵੈਰੀ (ਵਿਰੋਧੀ ਦਲ) ਦਾ ਹੱਲਾ ਰੋਕਣਾ ਤੋਂ ਬਣਿਆ ਹੈ ਅਤੇ ਇਸ ਦਾ 'ਹੋਲੀ' ਨਾਲ ਕੋਈ ਸੰਬੰਧ ਨਹੀਂ! ਖ਼ੈਰ! ਅਰਥ ਕੁਝ ਵੀ ਹੋਵੇ ਪ੍ਰੰਤੂ ਇਹ ਸਪੱਸ਼ਟ ਹੈ ਕਿ ਸਿੱਖਾਂ ਦਾ ਹੋਲੀ ਨਾਲ ਕੋਈ ਸਬੰਧ ਨਹੀਂ ਪ੍ਰੰਤੂ ਹੋਲਾ-ਮਹੱਲਾ ਖ਼ਾਲਸੇ ਦਾ ਤਿਉਹਾਰ ਹੈ ਅਤੇ ਸਿਖ ਕੌਮ ਵੱਲੋਂ ਅਨੰਦਪੁਰ ਸਾਹਿਬ ਵਿਖੇ ਬੜੀ ਸ਼ਰਧਾ, ਪ੍ਰੇਮ ਅਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ।

ਪੰਜਾਬ, ਭਾਰਤ ਅਤੇ ਦੇਸ਼-ਵਿਦੇਸ਼ਾਂ ਵਿਚੋਂ ਸੰਗਤਾਂ ਅਨੰਦਪੁਰ ਸਾਹਿਬ ਪਹੁੰਚਦੀਆਂ ਹਨ ਅਤੇ ਆਪਣੇ ਗੁਰਧਾਮਾਂ ਦੇ ਦਰਸ਼ਨ ਕਰਦੀਆਂ ਹਨ। ਹੋਲੇ ਵਾਲੇ ਦਿਨ ਦੀਵਾਨ ਸਜਦੇ ਹਨ, ਲੰਗਰ ਲਗਦੇ ਹਨ ਅਤੇ ਹੋਲੇ ਤੋਂ ਅਗਲੇ ਦਿਨ ਨਿਹੰਗ ਸਿੰਘ ਮਹੱਲਾ ਕੱਢਦੇ ਹਨ। ਉਸ ਦਿਨ ਨਿਹੰਗ ਸਿੰਘਾਂ ਦਾ ਗਤਕਾ, ਘੋੜ ਸਵਾਰੀ ਅਤੇ ਜਲੌਅ ਵੇਖਣ ਵਾਲਾ ਹੀ ਹੁੰਦਾ ਹੈ। ਪੰਜਾਬ ਦੇ ਸਾਰੇ ਨਿਹੰਗ ਸਿੰਘਾਂ ਦੇ ਦਲ ਉਥੇ ਪਹੁੰਚਦੇ ਹਨ ਅਤੇ ਆਪਣੇ ਆਪਣੇ ਜਥੇ ਦੀ ਸ਼ਕਤੀ, ਸ਼ਸ਼ਤਰਾਂ, ਅਤੇ ਜੰਗੀ ਕਰਤਬਾਂ ਦਾ ਪ੍ਰਦਰਸ਼ਨ ਕਰਦੇ ਹਨ। ਨਿਹੰਗ ਦਲਾਂ ਦੇ ਮੁਖੀ ਖ਼ਾਸ ਸ਼ਿੰਗਾਰੇ ਹੋਏ ਘੋੜਿਆਂ ਉਪਰ ਸਵਾਰ ਹੁੰਦੇ ਹਨ ਅਤੇ ਆਪਣੇ ਦਲ ਦੇ ਅਗੇ-ਅਗੇ ਚਲਦੇ ਹਨ। ਆਲੇ-ਦੁਆਲੇ ਹਥਿਆਰ ਬੰਦ ਸਿੰਘਾਂ ਅਤੇ ਰਵਾਇਤੀ ਪੁਸ਼ਾਕ ਵਿਚ ਪਹਿਨੇ ਸ਼ਸ਼ਤਰਾਂ ਦਾ ਨਜ਼ਾਰਾ ਵੇਖਣਯੋਗ ਹੁੰਦਾ ਹੈ।

ਇਹ ਘਟਨਾ ਫਰਵਰੀ 1980 ਦੀ ਹੈ। ਨਿਹੰਗ ਸਿੰਘਾਂ ਵੱਲੋਂ ਮਹੱਲਾ ਕੱਢਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਸਾਰੇ ਦਲ ਆਪੋ-ਆਪਣੇ ਸ਼ਸ਼ਤਰਾਂ ਅਤੇ ਘੋੜਿਆਂ ਨੂੰ ਸਜਾ ਰਹੇ ਸਨ। ਤਰਨਾ ਦਲ ਦੇ ਮੀਤ ਜਥੇਦਾਰ ਕਾਹਨ ਸਿੰਹੁ ਦੀ ਮੌਤ ਤੋਂ ਬਾਅਦ ਤਰਨਾ ਦਲ ਦਾ ਆਪੇ ਬਣਿਆ ਜਥੇਦਾਰ ਅਜੀਤ ਸਿੰਹੁ ਪੂਹਲਾ ਵੀ ਆਪਣੇ ਸਾਥੀਆਂ ਸਮੇਤ ਉਥੇ ਸੀ। ਜ਼ਿਕਰਯੋਗ ਹੈ ਕਿ ਭਾਵੇਂ ਆਮ ਤੌਰ 'ਤੇ ਬਾਬਾ ਕਾਹਨ ਸਿੰਹੁ ਨੂੰ ਤਰਨਾ ਦਲ ਦਾ ਮੁਖੀ ਲਿਖਿਆ ਜਾਂ ਸਮਝਿਆ ਜਾਂਦਾ ਹੈ ਪ੍ਰੰਤੂ ਤਰਨਾ ਦਲ ਦੇ ਮੁਖੀ ਬਾਬਾ ਬਿਸ਼ਨ ਸਿੰਘ ਜੀ ਬਾਬਾ ਬਕਾਲਾ ਵਾਲੇ ਸਨ ਅਤੇ ਕਾਹਨ ਸਿੰਹੁ ਤਰਨਾ ਦਲ ਦਾ ਮੀਤ ਜਥੇਦਾਰ ਸੀ। ਕਾਹਨ ਸਿੰਹੁ ਦੀ ਮੌਤ ਤੋਂ ਬਾਅਦ ਅਜੀਤ ਸਿੰਹੁ ਪੂਹਲਾ ਆਪਣੇ ਆਪ ਨੂੰ ਤਰਨਾ

ਦਲ ਦਾ ਮੁਖੀ ਅਖਵਾਉਣ ਲੱਗ ਪਿਆ ਜਦੋਂ ਕਿ ਇਸ ਨਾ ਤਾਂ ਜਥੇਦਾਰ ਬਣਾਇਆ ਗਿਆ ਅਤੇ ਨਾ ਹੀ ਨਿਹੰਗ ਦਲਾਂ ਵਲੋਂ ਇਸ ਦੀ ਦਸਤਾਰਬੰਦੀ ਹੋਈ, ਸਗੋਂ ਇਹ ਸਰਕਾਰੀ ਸ਼ਹਿ ਤੇ ਆਪ ਹੀ ਆਪਣੇ ਆਪ ਨੂੰ ਤਰਨਾ ਦਲ ਦਾ ਮੁਖੀ ਅਖਵਾਉਣ ਲੱਗਾ।

ਅਨੰਦਪੁਰ ਵਿਖੇ (1986) ਜਦੋਂ ਮਹੱਲਾ ਨਿਕਲਣ ਲੱਗਾ ਤਾਂ ਤਰਨਾ ਦਲ ਦੇ ਮੁਖੀ ਬਾਬਾ ਬਿਸ਼ਨ ਸਿੰਘ ਦਾ ਘੋੜਾ ਵੀ ਸ਼ਿੰਗਾਰਿਆ ਗਿਆ ਪ੍ਰੰਤੂ ਬਾਬਾ ਬਿਸ਼ਨ ਸਿੰਘ ਜੋ ਉਸ ਸਮੇਂ ਬਜ਼ੁਰਗ ਸਨ ਅਤੇ ਬੁਹਤ ਹੀ ਮੋਟੇ ਅਤੇ ਭਾਰੇ ਸਰੀਰ ਦੇ ਸਨ, ਘੋੜ ਸਵਾਰੀ ਕਰਨ ਤੋਂ ਅਸਮਰੱਥ ਸਨ ਇਸ ਕਰਕੇ ਉਹ ਇਕ ਗੱਡੀ ਵਿਚ ਸਵਾਰ ਹੋ ਗਏ ਅਤੇ ਉਹਨਾਂ ਦਾ ਘੋੜਾ ਦਲ ਦੇ ਸਿੰਘਾਂ ਨੇ ਅਗੇ ਲਗਾ ਲਿਆ ਪ੍ਰੰਤੂ ਦਲ ਦੇ ਕਿਸੇ ਵੀ ਸਿੰਘ ਨੇ ਘੋੜੇ ਉਪਰ ਸਵਾਰੀ ਕਰਨ ਦੀ ਹਿੰਮਤ ਨਾ ਕੀਤੀ ਕਿਉਂ ਕਿ ਨਿਹੰਗ ਸਿੰਘਾਂ ਦੀਆਂ ਰਵਾਇਤਾਂ ਅਨੁਸਾਰ ਦਲ ਦੇ ਮੁਖੀ ਦੇ ਘੋੜੇ ਉਪਰ ਮੁਖੀ ਦੇ ਅਹੁਦੇ ਤੋਂ ਹੇਠਲਾ ਵਿਅਕਤੀ ਸਵਾਰੀ ਨਹੀਂ ਕਰ ਸਕਦਾ। ਸੋ ਮਹੱਲੇ ਦੌਰਾਨ ਬਾਬਾ ਬਿਸ਼ਨ ਸਿੰਘ ਜੀ ਦਾ ਘੋੜਾ ਨਾਲ ਨਾਲ ਤੋਰਿਆ ਜਾ ਰਿਹਾ ਸੀ ਅਤੇ ਇਕ ਸਿੰਘ ਨੇ ਅਗੋਂ ਲਗਾਮ ਫੜੀ ਹੋਈ ਸੀ।

ਜਦੋਂ ਤਰਨਾ ਦਲ (ਕਾਹਨ ਸਿੰਹੁ) ਦੇ ਆਪੇ ਬਣੇ ਮੁਖੀ ਅਜੀਤ ਸਿੰਹੁ ਪੂਹਲੇ ਨੇ ਵੇਖਿਆ ਕਿ ਤਰਨਾ ਦਲ ਦੇ ਮੁਖੀ ਦਾ ਘੋੜਾ ਬਿਨਾ ਸਵਾਰ ਤੋਂ ਹੈ ਅਤੇ ਬਾਬਾ ਬਿਸ਼ਨ ਸਿੰਘ ਜੀ ਨੇ ਸਵਾਰੀ ਨਹੀਂ ਕੀਤੀ ਤਾਂ ਇਹ ਆਪਣੇ ਸਾਥੀਆਂ ਵਿਚੋਂ ਨਿਕਲ ਕੇ ਆਇਆ ਅਤੇ ਝੱਟ-ਪੱਟ ਛਾਲ ਮਾਰ ਕੇ ਬਾਬਾ ਜੀ (ਬਿਸ਼ਨ ਸਿੰਘ) ਦੇ ਘੋੜੇ ਉਪਰ ਸਵਾਰ ਹੋ ਗਿਆ।

ਜਦੋਂ ਕੁਝ ਪਲਾਂ ਵਿਚ ਹੀ ਭਾਣਾ ਵਾਪਰਿਆ ਤਾਂ ਬਾਬਾ ਬਿਸ਼ਨ ਸਿੰਘ ਜੀ ਨੇ ਉਸੇ ਵੇਲੇ ਸਿੰਘਾਂ ਨੂੰ ਇਸ਼ਾਰਾ ਕੀਤਾ ਕਿ ਉਤਾਰੋ ਇਸ ਦੁਸ਼ਟ ਨੂੰ ਘੋੜੇ ਤੋਂ ਥੱਲੇ... ਇਹ ਕੌਣ ਹੁੰਦਾ ਤਰਨਾ ਦਲ ਦੇ ਮੁਖੀ ਦੇ ਘੋੜੇ ਤੇ ਸਵਾਰੀ ਕਰਨ ਵਾਲਾ। ਬਾਬਾ ਬਿਸ਼ਨ ਸਿੰਘ ਦੇ ਕਹਿਣ ਦੀ ਦੇਰ ਸੀ ਕਿ ਬਾਬਾ ਜੀ ਦੇ ਕੋਲ ਖੜੇ ਨਿਹੰਗ ਭਾਈ ਕੁਲਵੰਤ ਸਿੰਘ ਨੇ ਉਸੇ ਵੇਲੇ ਤੇਗ ਨੂੰ ਬੇਮਿਆਨ ਕੀਤਾ ਅਤੇ ਪੂਹਲੇ ਨੂੰ ਵੰਗਾਰਦਾ ਹੋਇਆ ਹੱਥ ਵਿਚ ਨੰਗੀ ਤੇਗ ਲੈ ਕੇ ਪੂਹਲੇ ਵੱਲ ਵਧਿਆ ਅਤੇ ਗਰਜਿਆ, "ਉਤਰ... ਕੁੱਤੀ ਦਿਆ... ਤੇਰੀ ਜੁਅਰਤ ਕਿਵੇਂ ਪਈ ਬਾਬਾ ਜੀ ਦੇ ਘੋੜੇ ਉਪਰ ਸਵਾਰੀ ਕਰਨ ਦੀ.... ਤੂੰ ਨਾਂ ਤਰਨਾ ਦਲ ਦਾ ਮੁਖੀ ਅਤੇ ਨਾ ਹੀ ਤੂੰ ਸਾਡਾ ਜਥੇਦਾਰ ਹੈਂ... ਘੋੜੇ ਤੋਂ ਹੇਠਾਂ ਉਤਰ ਨਹੀਂ ਤਾਂ ਡੱਕਰੇ-ਡੱਕਰੇ ਕਰ ਦਿਊਂ...।"

ਇਹ ਵੰਗਾਰ ਸੁਣਦਿਆਂ ਹੀ ਪੂਹਲਾ ਘਬਰਾ ਕੇ ਹੇਠਾਂ ਉਤਰ ਕੇ ਜਲਦੀ ਨਾਲ ਆਪਣੇ ਹਥਿਆਰਬੰਦ ਸਾਥੀਆਂ ਕੋਲ ਜਾ ਖੜੋਤਾ। ਭਰਿਆ ਪੀਤਾ ਪੂਹਲਾ ਚੁੱਪ ਰਿਹਾ ਅਤੇ ਇਸ ਨੇ ਸਾਰੀਆਂ ਜਥੇਬੰਦੀਆਂ ਵਿਚ ਆਪਣੇ ਆਪ ਨੂੰ ਬੇਇਜ਼ਤ ਮਹਿਸੂਸ ਕੀਤਾ। ਜਥੇਬੰਦੀਆਂ ਦੇ ਸਿੰਘਾਂ ਅੱਗੇ ਤਾਂ ਕੁਝ ਨਹੀਂ ਕਰ ਸਕਦਾ ਸੀ ਪ੍ਰੰਤੂ ਅੰਦਰੋਂ-ਅੰਦਰ ਇਹ ਭਾਈ ਕੁਲਵੰਤ ਸਿੰਘ ਦਾ ਵੈਰੀ ਬਣ ਗਿਆ।

ਭਾਈ ਕੁਲਵੰਤ ਸਿੰਘ ਜੀ ਗੋਇੰਦਵਾਲ ਦੇ ਨੇੜੇ ਦੇ ਰਹਿਣ ਵਾਲੇ ਸਨ ਅਤੇ ਤਰਨਾ ਦਲ ਦੇ ਅਹਿਮ ਸਿੰਘਾਂ ਵਿਚੋਂ ਸਨ। ਗੋਇੰਦਵਾਲ ਸਾਹਿਬ ਵਿਖੇ ਤਰਨਾ ਦਲ ਦੇ ਨਿਹੰਗ

ਸਿੰਘਾਂ ਦਾ ਪੜਾਅ ਹੈ ਜਿਸ ਦਾ ਨਾਮ ਨਿਹੰਗ ਸਿੰਘਾਂ ਨੇ 'ਗੁਰੂ ਰਾਮ ਦਾਸ ਜੋਵ ਘਰ' ਰੱਖਿਆ ਹੋਇਆ ਹੈ, ਇਥੇ ਆਮ ਤੌਰ 'ਤੇ ਨਿਹੰਗ ਦਲ ਆ ਕੇ ਠਹਿਰਦੇ ਹਨ ਅਤੇ ਲੰਗਰ ਪਾਣੀ ਦਾ ਵਧੀਆ ਪ੍ਰਬੰਧ ਹੈ। ਤਰਨਾ ਦਲ ਨੇ ਇਸ ਪੜਾਅ ਦੀ ਜ਼ਿੰਮੇਵਾਰੀ ਭਾਈ ਕੁਲਵੰਤ ਸਿੰਘ ਹੋਰਾਂ ਨੂੰ ਸੌਂਪੀ ਹੋਈ ਸੀ।

ਮਹੱਲੇ ਤੋਂ ਵਾਪਸ ਆ ਕੇ ਪੂਹਲੇ ਨੇ ਆਪਣੇ ਮੁਖਬਰਾਂ ਤੋਂ ਭਾਈ ਕੁਲਵੰਤ ਸਿੰਘ ਦੇ ਸਾਰੇ ਟਿਕਾਣੇ ਅਤੇ ਪੜਾਅ ਦਾ ਪਤਾ ਕਰਵਾਇਆ। ਇਕ ਦਿਨ ਜਦੋਂ ਇਸ ਨੂੰ ਖ਼ਬਰ ਮਿਲੀ ਕਿ ਗੋਇੰਦਵਾਲ ਵਾਲੇ ਪੜਾਅ ਉਪਰ ਭਾਈ ਕੁਲਵੰਤ ਸਿੰਘ ਅਤੇ ਇਕ-ਦੋ ਸਿੰਘ ਹੀ ਹੋਰ ਹਨ ਤਾਂ ਪੂਹਲਾ ਸ਼ਾਮ ਨੂੰ ਸਾਥੀਆਂ ਸਮੇਤ ਉਥੇ ਪਹੁੰਚਿਆ। ਰਾਤ ਹੋਈ ਤਾਂ ਭਾਈ ਕੁਲਵੰਤ ਸਿੰਘ ਹੋਰਾਂ ਨੇ ਬਿਨਾਂ ਕਿਸੇ ਭੇਦ-ਭਾਵ ਨੂੰ ਮਨ ਵਿਚ ਰੱਖਿਆਂ ਪ੍ਰਸ਼ਾਦਾ ਵੀ ਤਿਆਰ ਕਰਵਾ ਦਿੱਤਾ ਪ੍ਰੰਤੂ ਪੂਹਲਾ ਤਾਂ ਹੋਰ ਹੀ ਨੀਅਤ ਨਾਲ ਆਇਆ ਸੀ।

ਸ਼ਰਾਬ ਨਾਲ ਗੁੱਟ ਹੋ ਕੇ ਹਨੇਰਾ ਹੁੰਦਿਆਂ ਹੀ ਪੂਹਲੇ, ਪੂਹਲੇ ਦੇ ਭਰਾ ਕੁਕੂ, ਹਰਜਿੰਦਰ ਸਿੰਘ (ਜਿੰਦ੍ਹਾ ਨਿਹੰਗ) ਅਤੇ ਇਕ ਹੋਰ ਸਾਥੀ ਨੇ ਸੌਣ ਦੀ ਤਿਆਰੀ ਕਰ ਰਹੇ ਭਾਈ ਕੁਲਵੰਤ ਸਿੰਘ ਨੂੰ ਫੜ ਕੇ ਕੁੱਟਣਾ ਸ਼ੁਰੂ ਕਰ ਦਿੱਤਾ, ਭਾਈ ਕੁਲਵੰਤ ਸਿੰਘ ਅਧਖੜ੍ਹ ਉਮਰ ਦਾ ਸੀ ਅਤੇ ਦੂਸਰਾ ਬੰਦ ਕਮਰੇ ਵਿਚ ਚਾਰ ਗੁੰਡਿਆਂ ਅਗੇ ਕੀ ਕਰ ਸਕਦਾ ਸੀ। ਜਿੰਨਾ ਕੁ ਚਿਰ ਵਾਹ ਲੱਗੀ ਉਨਾ ਚਿਰ ਭਾਈ ਕੁਲਵੰਤ ਸਿੰਘ ਪੂਹਲੇ ਅਤੇ ਉਸ ਦੇ ਸਾਥੀਆਂ ਨਾਲ ਹੱਥੋਂ ਪਾਈ ਹੁੰਦਾ ਰਿਹਾ ਪਰ ਅਖੀਰ ਪੂਹਲੇ ਦੇ ਭਰਾ ਨੇ ਉਸ ਦੇ ਸਿਰ ਵਿਚ ਗੰਡਾਸੀ ਦਾ ਵਾਰ ਕੀਤਾ ਅਤੇ ਉਹ ਹੇਠਾਂ ਡਿੱਗ ਪਿਆ।

ਭਾਈ ਕੁਲਵੰਤ ਸਿੰਘ ਜ਼ਮੀਨ ਤੇ ਪਿਆ ਤੜਪ ਰਿਹਾ ਸੀ ਪ੍ਰੰਤੂ ਸ਼ਰਾਬ ਵਿਚ ਗੁੱਟ ਹੋਏ ਪੂਹਲੇ ਅਤੇ ਉਸ ਦੇ ਸਾਥੀਆਂ ਨੇ ਭਾਈ ਕੁਲਵੰਤ ਸਿੰਘ ਦਾ ਅੰਗ-ਅੰਗ ਟੁਕਣਾ ਸ਼ੁਰੂ ਕਰ ਦਿੱਤਾ। ਤੜਫਦਾ ਸਰੀਰ ਆਖਿਰ ਸ਼ਾਂਤ ਹੋ ਗਿਆ ਅਤੇ ਪੂਹਲੇ ਨੇ ਬੜੀ ਬੇਫਿਕਰੀ ਨਾਲ ਉਸ ਦੀ ਲਾਸ਼ ਨੂੰ ਟੁੱਕੜੇ-ਟੁੱਕੜੇ ਕੀਤਾ ਅਤੇ ਬੋਰੀ ਵਿਚ ਪਾ ਕੇ ਨਾਲ ਲਿਜਾ ਕੇ ਕਿਸੇ ਅਗਿਆਤ ਜਗ੍ਹਾ ਤੇ ਠਿਕਾਣੇ ਲਗਾ ਦਿੱਤਾ। ਸ਼ਾਇਦ ਉਸ ਦੀ ਲਾਸ਼ ਦੇ ਟੁਕੜਿਆਂ ਨੂੰ ਵੀ ਬਿਆਸ ਦਰਿਆ ਦੀਆਂ ਮੱਛੀਆਂ ਹਵਾਲੇ ਕਰ ਦਿੱਤਾ ਹੋਵੇਗਾ। ਭਾਈ ਕੁਲਵੰਤ ਸਿੰਘ ਦੇ ਸਾਥੀ ਜਿਹੜੇ ਬੇਬਸ ਸਨ ਅਤੇ ਪੂਹਲੇ ਦੀ ਸਰਕਾਰੀ ਫੌਜ ਸਾਹਮਣੇ ਕੁਝ ਨਾ ਕਰ ਸਕੇ ਦੇ ਬਿਆਨਾਂ ਉਪਰ ਭਾਈ ਕੁਲਵੰਤ ਸਿੰਘ ਪੁੱਤਰ ਮਲੂਕ ਸਿੰਘ ਨੂੰ 25 ਅਪ੍ਰੈਲ 1986 ਨੂੰ ਕਤਲ ਕਰਨ ਦਾ ਪਰਚਾ ਥਾਣਾ ਵੈਰੋਵਾਲ ਵਿਖੇ ਦਰਜ ਹੋਇਆ। ਪੂਹਲੇ ਅਤੇ ਉਸ ਦੇ ਸਾਥੀਆਂ ਮਲਕੀਤ ਸਿੰਘ ਕੁਕੂ (ਭਰਾ ਪੂਹਲਾ), ਹਰਜਿੰਦਰ ਸਿੰਘ ਜ਼ਿੰਦਾ ਅਤੇ ਇਕ ਹੋਰ ਵਿਅਕਤੀ ਉਪਰ ਧਾਰਾ 302 (ਕਤਲ) ਅਧੀਨ ਪਰਚਾ ਦਰਜ ਹੋਇਆ। ਜਿਸ ਦਾ ਐਫ.ਆਈ.ਆਰ. ਨੰਬਰ 151 ਹੈ। ਪੂਹਲਾ ਇਸ ਕੇਸ ਵਿਚੋਂ ਵੀ ਭਗੌੜਾ ਸੀ। ਜ਼ਿਕਰਯੋਗ ਹੈ ਕਿ ਬਾਕੀ ਦੇ ਤਿੰਨ ਤਾਂ ਪਹਿਲਾਂ ਹੀ ਮਰ ਚੁੱਕੇ ਸਨ ਅਤੇ ਇਕੋ ਇਕ ਬਚਿਆ ਹੋਇਆ ਦੋਸ਼ੀ ਪੂਹਲਾ ਵੀ ਅਖੀਰ ਗੁਮਟਾਲਾ ਜੇਲ੍ਹ ਵਿਚ ਬੁਰੀ ਮੌਤੇ ਮਰਿਆ।

◆ ◆ ◆

# ਪੂਹਲੇ ਦੇ ਸਾਥੀਆਂ ਵੱਲੋਂ ਰਘਬੀਰ ਸਿੰਘ ਦਾ ਦਰਦਨਾਕ ਕਤਲ

ਘੁਮਾਣ ਜ਼ਿਲ੍ਹਾ ਗੁਰਦਾਸਪੁਰ ਦੇ ਨੇੜੇ ਬੁੱਲੋਪੁਰ ਨਾਂ ਦਾ ਇਕ ਪਿੰਡ ਹੈ। ਇਸ ਦੇ ਨਿਵਾਸੀ ਦਲੀਪ ਸਿੰਘ ਦਾ ਪੁੱਤਰ ਰਘਬੀਰ ਸਿੰਘ ਨਿਹੰਗ ਸਜ ਗਿਆ।

ਇਹ ਅਕਸਰ ਹੀ ਗੁਰਧਾਮਾਂ ਵਿਚ ਸੇਵਾ ਕਰਨ ਜਾਇਆ ਕਰਦਾ ਸੀ ਪਰਿਵਾਰ ਦੀ ਆਰਥਿਕ ਹਾਲਤ ਵੀ ਕੋਈ ਬਹੁਤੀ ਵਧੀਆ ਨਹੀਂ ਸੀ। ਘੁਮਾਣ ਦੇ ਨੇੜੇ ਗੁਰਦੁਆਰਾ ਦਮਦਮਾ ਸਾਹਿਬ ਉਪਰ ਪੂਹਲੇ ਨੇ ਜਬਰੀ ਕਬਜ਼ਾ ਕੀਤਾ ਹੋਇਆ ਸੀ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਇਤਿਹਾਸਕ ਸਥਾਨ ਹੈ। ਇਸ ਗੁਰਦੁਆਰੇ ਦੀ ਇਮਾਰਤ ਦੀ ਉਸਾਰੀ ਦਾ ਕੰਮ ਚਲਾ ਰਿਹਾ ਸੀ। ਅਕਸਰ ਹੀ ਰਘਬੀਰ ਸਿੰਘ ਗੁਰਦੁਆਰਾ ਦਮਦਮਾ ਸਾਹਿਬ ਸੇਵਾ ਕਰਨ ਜਾਇਆ ਕਰਦਾ ਸੀ। ਹੌਲੀ-ਹੌਲੀ ਇਸ ਦੀ ਪੂਹਲੇ ਦੇ ਸਾਥੀ ਨਿਹੰਗਾਂ ਨਾਲ ਯਾਰੀ ਪੈ ਗਈ ਅਤੇ ਇਹ ਵੀ ਵਧੇਰੇ ਕਰਕੇ ਉਥੇ ਹੀ ਰਹਿਣ ਲੱਗ ਪਿਆ।

ਸ਼ਰੀਫ਼ ਜਿਹੇ ਸੁਭਾਅ ਦਾ ਹੋਣ ਕਰਕੇ ਸਾਰਾ ਦਿਨ ਸੇਵਾ ਕਰਦਾ ਅਤੇ ਗੁਰਦੁਆਰਿਓਂ ਹੀ ਪ੍ਰਸ਼ਾਦਾ ਛੱਕ ਕੇ ਕਈ ਵਾਰ ਉਥੇ ਹੀ ਸੌਂ ਜਾਂਦਾ। ਬਾਬਾ ਦੀਪ ਸਿੰਘ ਦੇ ਸਪੁੱਤਰ ਮਾਨ ਸਿੰਘ ਦੇ ਦੱਸਣ ਅਨੁਸਾਰ ਇਕ ਦਿਨ ਪੂਹਲੇ ਦੇ ਹੀ ਕਿਸੇ ਚਾਲਾਕ ਵਿਅਕਤੀ ਗੁਰਦੁਆਰੇ ਦੀ ਗੋਲਕ ਵਿਚੋਂ ਪੈਸੇ ਕੱਢ ਲਏ ਅਤੇ ਆਪ ਹੀ ਰੌਲਾ ਪਾ ਦਿੱਤਾ ਕਿ ਚੋਰੀ ਹੋ ਗਈ ਹੈ ਅਤੇ ਗੋਲਕ ਵਿਚੋਂ ਕਿਸੇ ਨੇ ਪੈਸੇ ਕੱਢ ਲਏ ਹਨ। ਉਸ ਸਮੇਂ ਪੂਹਲੇ ਆਪ ਦਮਦਮਾ ਸਾਹਿਬ ਨਹੀਂ ਸੀ ਅਤੇ ਚੰਡੀਗੜ੍ਹ ਗਿਆ ਹੋਇਆ ਸੀ। ਇਕ ਸਾਥੀ ਨੇ ਗੋਲਕ ਚੋਰੀ ਬਾਰੇ ਇਤਲਾਹ ਦੇ ਦਿੱਤੀ ਕਿ ਗੋਲਕ ਚੋਰੀ ਹੋ ਗਈ ਹੈ। ਪੂਹਲੇ ਨੇ ਟੈਲੀਫ਼ੋਨ ਤੇ ਹੀ ਹੁਕਮ ਚਾੜ੍ਹ ਦਿੱਤਾ ਕਿ ਛੇਤੀ ਚੋਰ ਦਾ ਪਤਾ ਲਗਾਓ ਅਤੇ ਸੋਧਾ ਲਗਾ ਦਿਓ। ਚੋਰ ਤ੍ਹਾਂ ਪੂਹਲੇ ਦੇ ਆਪਣੇ ਸਾਥੀਆਂ ਵਿਚੋਂ ਹੀ ਸਨ। ਸੋ ਉਹਨਾਂ ਨੇ ਸ਼ਾਮ ਤੱਕ ਇਹ ਗੱਲ ਫੈਲਾ ਦਿੱਤੀ ਕਿ ਚੋਰੀ ਤਾਂ ਰਘਬੀਰ ਸਿੰਘ ਨੇ ਕੀਤੀ ਹੈ। ਇਕ ਤਾਂ ਗੋਲਕ ਚੋਰੀ ਹਜ਼ਮ ਹੋ ਗਈ ਅਤੇ ਦੂਸਰਾ-ਪੂਹਲੇ ਦੇ ਹੁਕਮ ਅਨੁਸਾਰ ਚੋਰ ਵੀ ਲੱਭ ਲਿਆ।

ਸ਼ਾਮ ਵੇਲੇ ਸੇਵਾ ਕਰ ਰਹੇ ਰਘਬੀਰ ਸਿੰਘ ਨੂੰ ਪੂਹਲੇ ਦੇ ਸਾਥੀ ਚੁੱਕ ਕੇ ਕੰਪਲੈਕਸ ਦੇ ਅੰਦਰ ਲੈ ਗਏ ਅਤੇ ਕੁੱਟਮਾਰ ਸ਼ੁਰੂ ਕਰ ਦਿੱਤੀ। ਥੋੜੀ ਕੁਟਮਾਰ ਕਰਕੇ ਆਪ ਸ਼ਰਾਬ ਪੀਣ ਬੈਠ ਗਏ ਅਤੇ ਰਘਬੀਰ ਸਿੰਘ ਵਿਚਾਰਾ ਮਾਫੀਆਂ ਮੰਗਦਾ ਰਿਹਾ। ਸ਼ਰਾਬ ਪੀ ਕੇ ਪੂਰੀ ਤਰ੍ਹਾਂ ਨਸ਼ੇ ਵਿਚ ਹੋ ਕੇ ਇਹਨਾਂ ਨੇ ਪੂਹਲੇ ਨੂੰ ਫ਼ੋਨ ਕੀਤਾ ਕਿ ਗੋਲਕ ਚੋਰ ਫੜਿਆ ਗਿਆ ਹੈ। ਪੂਹਲੇ ਨੇ ਕਿਹਾ ਕਿ ਚੰਗੀ ਤਰ੍ਹਾਂ ਛਿਲ ਦਿਓ।

ਬੱਸ ਫਿਰ ਕੀ ਸੀ ਆਪਣੇ ਆਕਾ ਦਾ ਹੁਕਮ ਪਾ ਕੇ ਦਰਿੰਦਿਆਂ ਨੇ ਰਘਬੀਰ ਸਿੰਘ ਨੂੰ

ਬੁਰੀ ਤਰ੍ਹਾਂ ਕੁੱਟਣਾ ਸ਼ੁਰੂ ਕਰ ਦਿੱਤਾ। ਸ਼ਰਾਬੀ ਹੋ ਚੁੱਕੇ ਪੂਹਲੇ ਦੇ ਗੁੰਡਿਆਂ ਅੱਗੇ ਬੇਬੱਸ ਪਿਆ ਰਘਬੀਰ ਸਿੰਘ ਤੜਫਦਾ ਰਿਹਾ। ਅਖੀਰ ਜਦੋਂ ਪੂਹਲੇ ਦੇ ਗੁੰਡੇ ਕੁੱਟ-ਕੁੱਟ ਕੇ ਥੱਕ ਗਏ ਅਤੇ ਰਘਬੀਰ ਸਿੰਘ ਬੇਹੋਸ਼ ਹੋ ਗਿਆ ਤਾਂ ਇਸ ਨੂੰ ਚੁੱਕ ਕੇ ਬਾਹਰ ਸੁੱਟ ਦਿੱਤਾ ਗਿਆ।

ਠੰਡ ਦੇ ਦਿਨ ਹੋਣ ਕਰਕੇ ਬਾਹਰ ਪਏ ਰਘਬੀਰ ਸਿੰਘ ਦੀ ਕੁਝ ਹੀ ਸਮੇਂ ਵਿਚ ਮੌਤ ਹੋ ਗਈ। ਸਵੇਰੇ ਦਿਨ ਚੜ੍ਹਨ ਦੇ ਵਕਤ ਜਦੋਂ ਪੂਹਲੇ ਦੇ ਸਾਥੀਆਂ ਨੇ ਪੂਹਲੇ ਨੂੰ ਰਘਬੀਰ ਸਿੰਘ ਬਾਰੇ ਦੱਸਿਆ ਕਿ ਉਸ ਦੀ ਮੌਤ ਹੋ ਚੁੱਕੀ ਹੈ ਤਾਂ ਪੂਹਲੇ ਨੇ ਬਿਨਾਂ ਕੋਈ ਨਰਾਜ਼ਗੀ ਪ੍ਰਗਟ ਕਰਦੇ ਹੋਏ ਹੱਸ ਕੇ ਲਾਸ਼ ਨੂੰ ਟਿਕਾਣੇ ਲਗਾਉਣ ਦਾ ਹੁਕਮ ਦਿੱਤਾ। ਦਿਨ ਚੜ੍ਹਨਾ ਆਰੰਭ ਹੋ ਚੁੱਕਾ ਸੀ ਅਤੇ ਲਾਸ਼ ਨੂੰ ਟਿਕਾਣੇ ਲਗਾਉਣਾ ਬਹੁਤ ਜ਼ਰੂਰੀ ਸੀ।

ਲਾਸ਼ ਨੂੰ ਚੁੱਕੇ ਪੂਹਲੇ ਦੇ ਸਾਥੀ ਫਿਰ ਕਮਰੇ (ਤਹਿਖਾਨੇ) ਅੰਦਰ ਲੈ ਗਏ ਅਤੇ ਲਾਸ਼ ਨੂੰ ਟੁੱਕਣਾ ਸ਼ੁਰੂ ਕਰ ਦਿੱਤਾ। ਛੋਟੇ-ਛੋਟੇ ਟੋਟੇ ਕਰਕੇ ਲਾਸ਼ ਬੋਰੀ ਵਿਚ ਪਾ ਕੇ ਬਿਆਸ ਦਰਿਆ ਦੇ ਢਾਹੇ ਤੇ ਲੈ ਗਏ ਅਤੇ ਟੁਕੜਿਆਂ ਨੂੰ ਦਰਿਆ ਵਿਚ ਰੋੜ੍ਹ ਦਿੱਤਾ।

ਜਦੋਂ ਪੂਹਲਾ ਵਾਪਸ ਆਇਆ ਤਾਂ ਉਸ ਨੂੰ ਸਭ ਕੁਝ ਦੱਸ ਦਿੱਤਾ ਗਿਆ। ਪਰ ਹੌਲੀ-ਹੌਲੀ ਇਹ ਗੱਲ ਨਿਕਲਣੀ ਆਰੰਭ ਹੋ ਗਈ ਕਿ ਪੂਹਲੇ ਦੇ ਬੰਦਿਆਂ ਨੇ ਰਘਬੀਰ ਨੂੰ ਮਾਰ-ਮੁੱਕਾ ਦਿੱਤਾ ਹੈ। ਘਰਦਿਆਂ ਨੇ ਥਾਣੇ ਵਿਚ ਰਘਬੀਰ ਦੀ ਗੁੰਮਸ਼ੁਦਗੀ ਦੀ ਰਿਪੋਰਟ ਦਰਜ ਕਰਵਾ ਦਿੱਤੀ ਅਤੇ ਨਾਲ ਹੀ ਸ਼ੱਕ ਜ਼ਾਹਰ ਕਰ ਦਿੱਤਾ ਕਿ ਸਾਨੂੰ ਲਗਦਾ ਹੈ ਉਸ ਨੂੰ ਖਤਮ ਕਰ ਦਿੱਤਾ ਗਿਆ।

ਪੂਹਲੇ ਨੂੰ ਜਦੋਂ ਇਸ ਖ਼ਬਰ ਦਾ ਪਤਾ ਲੱਗਾ ਕਿ ਪੁਲਸ ਰਿਪੋਰਟ ਹੋ ਗਈ ਹੈ ਤਾਂ ਆਪਣੇ ਨਜ਼ਦੀਕੀ ਇਕ ਵਿਧਾਇਕ ਨੂੰ ਲੈ ਕੇ ਰਘਬੀਰ ਸਿੰਘ ਦੇ ਘਰ ਗਿਆ ਅਤੇ ਕੁਝ ਪੈਸੇ ਦੇ ਕੇ ਅਤੇ ਦਬਾਅ ਪਵਾ ਕੇ ਰਾਜ਼ੀਨਾਵਾਂ ਕਰ ਲਿਆ। ਮਾਨ ਸਿੰਘ ਦੇ ਦੱਸਣ ਅਨੁਸਾਰ ਰਘਬੀਰ ਸਿੰਘ ਦੀ ਘਰਵਾਲੀ ਨੂੰ ਆਂਗਣਵਾੜੀ ਸੈਂਟਰ ਵਿਚ ਨੌਕਰੀ ਦਵਾ ਦਿੱਤੀ ਅਤੇ ਇਸ ਤਫ਼ਤੀਸ਼ ਨੂੰ ਦਬਾ ਲਿਆ।



# ਖ਼ਾਨਪੁਰ ਪਰਿਵਾਰ ਦਾ ਪੂਹਲੇ ਵੱਲੋਂ ਵਹਿਸ਼ੀ ਕਤਲੇਆਮ

ਬਾਬਾ ਬਕਾਲਾ ਤੋਂ ਥੋੜੀ ਦੂਰੀ ਉਪਰ ਸਥਿਤ ਪਿੰਡ ਖ਼ਾਨਪੁਰ ਵਿਚ ਪੂਹਲੇ ਨੇ ਆਪਣੀ ਦਰਿੰਦਗੀ ਅਤੇ ਵਹਿਸ਼ੀਪੁਣੇ ਦਾ ਐਸਾ ਇਤਿਹਾਸ ਸਿਰਜਿਆ ਜਿਸ ਦੀ ਮਿਸਾਲ ਦੁਨੀਆਂ ਵਿਚ ਮਿਲਣੀ ਅਸੰਭਵ ਹੈ। ਖ਼ਾਨਪੁਰ ਪਿੰਡ ਦੇ ਵਸਨੀਕ ਸ. ਬਚਨ ਸਿੰਘ ਦੇ ਪਰਿਵਾਰ ਉਪਰ ਹੋਣੀ ਦਾ ਐਸਾ ਕਹਿਰ ਵਾਪਰਿਆ ਜਿਸ ਦਾ ਮੁੱਢ ਤਾਂ ਭਾਰਤੀ ਹਕੂਮਤ ਦੇ ਨਿਜ਼ਾਮ ਨੇ ਬੰਨਿਆ ਪ੍ਰੰਤੂ ਪੂਹਲੇ ਦੇ ਵਹਿਸ਼ੀਪੁਣੇ ਨੇ ਇਸ ਪ੍ਰਵਾਰ ਦਾ ਖ਼ਾਤਮਾ ਹੀ ਕਰ ਦਿੱਤਾ। ਇਹ ਘਟਨਾ ਵਾਪਰੀ ਸ਼ਹੀਦ ਭਾਈ ਜੋਗਾ ਸਿੰਘ ਖ਼ਾਨਪੁਰ ਦੇ ਪਰਿਵਾਰ ਨਾਲ। ਸਾਰੀ ਘਟਨਾ ਦੇ ਵੇਰਵਾ ਦਿੰਦੇ ਸ. ਜੋਗਾ ਸਿੰਘ ਦੇ ਭਰਾ ਰਣਜੀਤ ਸਿੰਘ ਦੱਸਦੇ ਹਨ ਕਿ ਮੇਰੇ ਪਿਤਾ ਸ. ਬਚਨ ਸਿੰਘ ਜੀ ਇਕ ਵਾਰ ਖੇਤਾਂ ਵਿਚੋਂ ਕੀੜੇਮਾਰ ਦਵਾਈ ਦੀ ਸਪਰੇਅ ਕਰਕੇ ਸ਼ਾਮ ਨੂੰ ਘਰ ਆ ਰਹੇ ਸਨ ਕਿ ਸੀ.ਆਰ.ਪੀ.ਐਫ. ਅਤੇ ਪੰਜਾਬ ਨੇ ਘੇਰ ਲਿਆ (ਕਿਉਂ ਨੇੜੇ ਹੀ ਕੁਝ ਏਕੜ ਹੱਟਵਾਂ ਭਾਈ ਭੁਪਿੰਦਰ ਸਿੰਘ ਕੰਮੋਕੇ ਦਾ ਪੁਲਿਸ ਮੁਕਾਬਲਾ ਹੋਇਆ ਸੀ। ਸਿੰਘ ਤਾਂ ਬੱਚ ਕੇ ਨਿਕਲ ਗਏ ਅਤੇ ਕੁਝ ਪੁਲਿਸ ਵਾਲੇ ਮਾਰੇ ਗਏ ਅਤੇ ਜ਼ਖਮੀ ਹੋਏ) ਅਤੇ ਪੁੱਛਣਾ ਸ਼ੁਰੂ ਕੀਤਾ ਕਿ ਅਤਿਵਾਦੀ ਕਿਧਰ ਨੂੰ ਨਿਕਲ ਕੇ ਗਏ ਹਨ।

ਸ. ਬਚਨ ਸਿੰਘ ਨੇ ਕਿਹਾ ਕਿ ਮੈਨੂੰ ਕੀ ਪਤਾ... ਮੈਂ ਤਾਂ ਖੇਤਾਂ ਵਿਚੋਂ ਸਪਰੇਅ ਕਰਕੇ ਵਾਪਿਸ ਆ ਰਿਹਾ ਹਾਂ ਮੈਨੂੰ ਕੀ ਪਤਾ ਸੀ ਕਿ ਕੌਣ ਸੀ ਅਤੇ ਕਿਧਰ ਗਿਆ ਹੈ। ਏਨਾ ਕਹਿੰਦਿਆਂ ਹੀ ਪੁਲਿਸ ਕਰਮੀ ਰੋਹ ਵਿਚ ਆ ਗਏ ਅਤੇ ਸ. ਬਚਨ ਸਿੰਘ ਦੀ ਪੱਗ ਲਾਹ ਕੇ ਮਾਰ ਕੁਟਾਈ ਸ਼ੁਰੂ ਕਰ ਦਿੱਤੀ। ਉਸ ਨੂੰ ਜ਼ਮੀਨ ਤੇ ਸੁੱਟ ਕੇ ਮਧੋਲਿਆ ਗਿਆ, ਘਸੀਟਿਆ ਗਿਆ ਅਤੇ ਪੈਰਾਂ ਨਾਲ ਠੁੱਡੇ ਮਾਰੇ ਗਏ। 17 ਕੁ ਸਾਲ ਦੇ ਨੌਜਵਾਨ ਭਾਈ ਜੋਗਾ ਸਿੰਘ ਨੇ ਪਿੰਡ ਦੇ ਲੋਕਾਂ ਸਾਹਮਣੇ ਆਪਣੇ ਪਿਤਾ ਦਾ ਪੁਲਿਸ ਹੱਥੋਂ ਇਹ ਹਸ਼ਰ ਵੇਖਿਆ ਤਾਂ ਮਨ ਅੰਦਰ ਰੋਹ ਜਾਗ ਉਠਿਆ ਅਤੇ ਕੁਝ ਸਿੰਘਾਂ ਨਾਲ ਸੰਪਰਕ ਸਥਾਪਿਤ ਕਰਕੇ ਸ. ਜੋਗਾ ਸਿੰਘ ਸੰਘਰਸ਼ ਵਿਚ ਸਰਗਰਮ ਹੋ ਗਿਆ। ਸ. ਜੋਗਾ ਸਿੰਘ ਖ਼ਾਨਪੁਰ ਦਾ ਮਾਮਾ ਜਗਤਾਰ ਸਿੰਘ ਚੰਨਣਕੇ ਵੀ ਉੱਘਾ ਖਾੜਕੂ ਸੀ, ਭਾਈ ਜੋਗਾ ਸਿੰਘ ਖ਼ਾਨਪੁਰ ਨੂੰ ਪੁਲਸ ਨੇ ਕਈ ਵਾਰ ਗ੍ਰਿਫ਼ਤਾਰ ਵੀ ਕੀਤਾ ਪ੍ਰੰਤੂ ਪਰਿਵਾਰ ਵੱਲੋਂ ਰਿਸ਼ਵਤ ਦੇ ਲੈ ਛੁਡਵਾ ਲਿਆ ਜਾਂਦਾ ਰਿਹਾ। ਅਖ਼ੀਰ ਰੋਜ਼-ਰੋਜ਼ ਦੇ ਤਸ਼ੱਦਦ ਤੋਂ ਤੰਗ ਆ ਕੇ ਭਾਈ ਜੋਗਾ ਸਿੰਘ ਖ਼ਾਨਪੁਰ ਭਗੌੜਾ ਹੋ ਗਿਆ ਅਤੇ ਪੱਕੇ ਤੌਰ 'ਤੇ ਸੰਘਰਸ਼ ਵਿਚ ਕੁੱਦ ਪਿਆ। ਇਹਨਾਂ ਦਿਨਾਂ ਵਿਚ ਹੀ ਇਕ ਅਹਿਮ ਘਟਨਾ ਵਾਪਰੀ।

ਬਟਾਲਾ ਜਲੰਧਰ ਸੜਕ ਤੋਂ ਇਕ ਪਾਸੇ ਪੈਂਦੇ ਬੁਤਾਲੇ ਸਠਿਆਲੇ ਪਿੰਡ ਦੇ ਅੱਡੇ ਵਿਚ ਇਕ ਜਥੇਬੰਦੀ ਦੇ 4-5 ਤਿਆਰ-ਬਰ-ਤਿਆਰ ਸਿੰਘ ਖੜੇ ਸਨ ਇਹ ਉਹ ਦਿਨ ਸਨ ਜਦੋਂ ਪੁਲਿਸ ਵੀ ਸਿੰਘਾਂ ਨੂੰ ਹੱਥ ਪਾਉਣ ਤੋਂ ਯਰਕਦੀ ਸੀ। ਇਹ ਸਿੰਘ ਪੂਰੀ ਤਰ੍ਹਾਂ ਨਵੀਨਤਮ ਹਥਿਆਰਾਂ (ਅਸਾਲਟ ਰਾਈਫਲਾਂ ਅਤੇ ਮਸ਼ੀਨਗੰਨਾਂ) ਨਾਲ ਲੈਸ ਸਨ। ਉਸ ਸਮੇਂ ਹੀ ਇਕ ਨੀਲੇ ਰੰਗ ਦਾ ਕੈਂਟਰ (ਪੁਲਿਸ ਵਰਗੀ ਗੱਡੀ) ਆ ਗਿਆ ਜਿਸ ਵਿਚ ਪੂਹਲੇ ਦਾ ਸਾਥੀ ਨਿਹੰਗ ਬਿਜ਼ਲਾ ਸਿੰਘ ਅਤੇ ਕੁਝ ਹੋਰ ਨਿਹੰਗ ਬਾਬਾ-ਬਕਾਲਾ ਤੋਂ ਦਮਦਮਾ ਸਾਹਿਬ (ਘੁਮਾਣ) ਜਾ ਰਹੇ ਸਨ। ਇਹਨਾਂ ਨਿਹੰਗਾਂ ਕੋਲ ਸਰਕਾਰੀ ਹਥਿਆਰ ਸਨ। ਪੂਹਲੇ ਦੀਆਂ ਕੀਤੀਆਂ ਤੋਂ ਤਾਂ ਸਿੰਘਾਂ-ਪਹਿਲਾਂ ਹੀ ਤੰਗ ਸਨ ਉਹਨਾਂ ਸੋਚਿਆ ਸ਼ਾਇਦ ਪੂਹਲਾ ਵੀ ਨਾਲ ਹੋਵੇਗਾ ਉਹਨਾਂ ਨੇ ਫਾਇਰਿੰਗ ਸ਼ੁਰੂ ਕਰ ਦਿੱਤੀ। ਦੋਹਾਂ ਪਾਸਿਆਂ ਤੋਂ ਅੰਨੇਵਾਹ ਫਾਇਰਿੰਗ ਸ਼ੁਰੂ ਹੋ ਗਈ। ਸਿੰਘ ਸਾਹਮਣੇ ਨਿਹੰਗਾਂ ਦੀ ਵਾਹ ਨਾ ਗਈ। ਸਿੰਘਾਂ ਨੇ ਸਾਰੇ ਨਿਹੰਗ ਸੋਧ ਦਿੱਤੇ ਅਤੇ ਇਕ ਘਰ ਵਿਚ ਜਾ ਕੇ ਲੁਕੇ ਬਿਜ਼ਲਾ ਸਿੰਘ ਨੂੰ ਵੀ ਸੋਧ ਦਿੱਤਾ। ਇਕ ਮੁਕਾਬਲੇ ਵਿਚ ਇਕ ਸਿੰਘ ਵੀ ਥੋੜਾ ਜਿਹਾ ਜ਼ਖਮੀ ਹੋਇਆ। ਪਰ ਸਿੰਘ ਇਹ ਕਾਰਾ ਕਰਕੇ ਨਿਕਲ ਗਏ।

ਇਕ ਦਿਨ ਪੂਹਲੇ ਦੇ ਸਾਥੀ ਨਿਹੰਗਾਂ ਦੀਆਂ ਲਾਸ਼ਾਂ ਬੁਤਾਲੇ ਪਿੰਡ ਦੇ ਅੱਡੇ ਵਿਚ ਰੁਲਦੀਆਂ ਰਹੀਆਂ। ਲੋਕਾਂ ਦੇ ਦੱਸਣ ਮੁਤਾਬਿਕ ਕਾਂ-ਕੁੱਤੇ ਲਾਸ਼ਾਂ ਨੂੰ ਖਾਂਦੇ ਰਹੇ। ਪੁਲਿਸ ਨੇ ਵੀ ਲਾਸ਼ਾਂ ਨਾ ਚੁੱਕ ਕੇ ਖੜੀਆਂ ਅਖੀਰ ਜਦੋਂ ਨਿਹੰਗ ਮੁਖੀ ਪੂਹਲਾ ਆਇਆ ਤਾਂ ਇਸ ਨੇ ਲਾਸ਼ਾਂ ਚੁੱਕ ਕੇ ਖੜੀਆਂ ਅਤੇ ਸਸਕਾਰ ਕੀਤਾ। ਇਸ ਅੱਡੇ ਵਿਚ ਸ਼ਰਾਬ ਨਾਲ ਰੱਜੇ ਪੂਹਲੇ ਨੇ ਫਾਇਰਿੰਗ ਵੀ ਬੁਹਤ ਕੀਤੀ ਅਤੇ ਲੋਕੀਂ ਡਰਦੇ ਮਾਰੇ ਦੁਕਾਨਾਂ ਬੰਦ ਕਰਕੇ ਭੱਜ ਗਏ।

ਪੂਹਲੇ ਨਾਲ ਉਸ ਸਮੇਂ ਸਰਕਾਰੀ ਫੋਰਸ ਅਤੇ ਉਸ ਦੇ ਸਾਥੀ ਨਕਲੀ ਨਿਹੰਗ ਸਨ। ਪੂਹਲੇ ਨੇ ਉਸ ਸਮੇਂ ਆਪਣੀ ਕਰੀਬੀ ਸਾਥੀ (ਜੋ ਹੁਣ ਇਹਦੀ ਮੌਤ ਸਮੇਂ ਵਿਚ ਜੇਲ੍ਹ ਵਿਚ ਨਾਲ ਸੀ) ਜੋਗਾ ਸਿੰਘ ਪੁੱਤਰ ਦਿਆਲ ਸਿੰਘ ਵਾਸੀ ਯੋਧੇ ਨੂੰ ਪੁੱਛਿਆ ਕਿ ਨੇੜੇ ਕਿਹੜੇ-ਕਿਹੜੇ (ਅਤਿਵਾਦੀ) ਦਾ ਪਿੰਡ ਹੈ, ਮੈਂ ਆਪਣੇ ਸਾਥੀਆਂ ਦਾ ਬਦਲਾ ਲੈਣਾ ਹੈ। ਜੋਗਾ ਸਿੰਘ ਦੀ ਬਹਿਕ ਤੋਂ ਕੋਈ ਡੇਢ ਕਿਲੋਮੀਟਰ ਦੂਰ ਭਾਈ ਜੋਗਾ ਸਿੰਘ ਖਾਨਪੁਰ ਦਾ ਘਰ ਸੀ। ਜੋਗਾ ਸਿੰਘ ਨਿਹੰਗ ਨੇ ਪੂਹਲੇ ਨੂੰ ਉਸ ਬਾਰੇ ਦੱਸਿਆ।

31 ਮਈ 1991 ਦੀ ਰਾਤ ਨੂੰ ਪੂਹਲਾ ਅਤੇ ਉਸ ਦੇ ਹਥਿਆਰਬੰਦ ਸਾਥੀ ਜੋਗਾ ਸਿੰਘ (ਨਿਹੰਗ) ਦੀ ਬਹਿਕ ਤੇ ਆ ਗਏ ਅਤੇ ਰੱਜ ਕੇ ਸ਼ਰਾਬ ਪੀਤੀ। ਨਸ਼ੇ ਵਿਚ ਟੁੰਨ ਹੋ ਕੇ ਪੂਹਲੇ ਅਤੇ ਉਸ ਦੇ ਸਾਥੀ ਵਹਿਸ਼ੀ ਦਰਿੰਦੇ ਭਾਈ ਜੋਗਾ ਸਿੰਘ ਖ਼ਾਨਪੁਰ ਦੇ ਘਰ ਵੱਲ ਤੁਰ ਪਏ। ਪਿੰਡ ਜਾ ਕੇ ਉਹਨਾਂ ਸਭ ਤੋਂ ਪਹਿਲਾਂ ਟਰਾਂਸਫਾਰਮਰ ਤੋਂ ਬਿਜਲੀ ਬੰਦ ਕਰਕੇ ਸਾਰੇ ਪਿੰਡ ਵਿਚ ਹਨ੍ਹੇਰਾ ਕੀਤਾ ਅਤੇ ਫਿਰ ਭਾਈ ਜੋਗਾ ਸਿੰਘ ਦੇ ਘਰ ਵੱਲ ਨੂੰ ਤੁਰ ਪਏ। ਉਸ ਸਮੇਂ ਘਰ ਵਿਚ ਸ. ਬਚਨ ਸਿੰਘ (ਪਿਤਾ) ਦਰਸ਼ਨ ਕੌਰ (ਮਾਤਾ) ਮੰਗਲਜੀਤ ਕੌਰ (ਭੈਣ) ਹਰਜਿੰਦਰ ਕੌਰ (ਚਾਚੀ) ਰਾਜਬੀਰ ਕੌਰ ਉਪਰ ਪੰਜ ਕੁ ਸਾਲ (ਭਤੀਜੀ) ਯਾਦਵਿੰਦਰ ਸਿੰਘ ਉਮਰ ਢਾਈ ਸਾਲ (ਭਤੀਜਾ) ਅਤੇ ਗੁਰਜੰਟ ਕੌਰ ਉਮਰ 9 ਮਹੀਨੇ (ਭਤੀਜੀ) ਅਤੇ

ਰਣਜੀਤ ਸਿੰਘ ਹੀ ਮੌਜੂਦ ਸਨ।

ਘਰ ਦੇ ਦਰਵਾਜ਼ੇ ਅੱਗੇ ਪੁਹੰਚਦਿਆਂ ਹੀ ਪੂਹਲੇ ਨੇ ਸਾਥੀਆਂ ਸਮੇਤ ਅੰਨ੍ਹੇਵਾਹ ਫਾਇਰਿੰਗ ਕਰਨੀ ਅਤੇ ਗੰਦੀਆਂ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਘਰ ਵਿਚ ਕਿਹੜਾ ਕੋਈ ਮੁਕਾਬਲਾ ਕਰਨ ਵਾਲਾ ਸੀ ਜੋਗਾ ਸਿੰਘ ਖ਼ਾਨਪੁਰ ਤਾਂ ਰੂ-ਪੋਸ਼ ਸੀ। ਦਰਵਾਜ਼ੇ ਨੂੰ ਧੱਕਾ ਮਾਰ ਕੇ ਤੋੜਦਾ ਹੋਇਆ ਪੂਹਲਾ ਸਾਥੀਆਂ ਸਮੇਤ ਅੰਦਰ ਦਾਖਲ ਹੋਇਆ। ਜੋਗਾ ਸਿੰਘ ਦੇ ਭਰਾ ਰਣਜੀਤ ਸਿੰਘ ਜੋ ਕਿ ਕਮਰੇ ਵਿਚ ਸੀ ਕਮਰੇ ਅੰਦਰ ਹੀ ਛਹਿ ਮਾਰ ਕੇ ਬੈਠ ਗਿਆ। ਫਿਰ ਉਸ ਦੀਆਂ ਅੱਖਾਂ ਸਾਹਮਣੇ ਵਹਿਸ਼ਤ ਦਾ ਨੰਗਾ ਨਾਚ ਸ਼ੁਰੂ ਹੋ ਗਿਆ।

ਛੋਟੇ ਜਿਹੇ ਵਿਹੜੇ ਵਿਚ ਬੈਠੇ ਸ. ਬਚਨ ਸਿੰਘ ਅਤੇ ਮਾਤਾ ਦਰਸ਼ਨ ਕੌਰ ਨੂੰ ਪੂਹਲੇ ਨੇ ਗੋਲੀਆਂ ਨਾਲ ਭੁੰਨ ਦਿੱਤਾ। ਗੋਲੀਆਂ ਦੀ ਆਵਾਜ਼ ਸੁਣ ਕੇ ਰਸੋਈ ਵਿਚੋਂ ਭੱਜ ਕੇ ਬਾਹਰ ਆਈ ਭੈਣ ਮੰਗਲਜੀਤ ਕੌਰ ਨੂੰ ਵੀ ਗੋਲੀਆਂ ਮਾਰ ਕੇ ਥਾਏਂ ਢੇਰ ਕਰ ਦਿੱਤਾ। ਨੇੜੇ ਹੀ ਮੰਜੇ ਉਪਰ ਢਾਈ ਸਾਲ ਦਾ ਬੱਚਾ ਯਾਦਵਿੰਦਰ ਸਿੰਘ ਖੇਡ ਰਿਹਾ ਸੀ। ਉਸ ਨੂੰ ਮਾਸੂਮ ਗੋਲੀਆਂ ਮਾਰ-ਮਾਰ ਕੇ ਲਹੂ ਰੰਗੇ ਲੋਥੜੇ ਦੇ ਰੂਪ ਵਿਚ ਬਦਲ ਦਿੱਤਾ। ਇਕ ਮੰਜੀ ਉਪਰ ਭਾਈ ਜੋਗਾ ਸਿੰਘ ਖ਼ਾਨਪੁਰ ਦੀ ਚਾਚੀ ਹਰਜਿੰਦਰ ਕੌਰ ਆਪਣੀ ਨੌਂ ਮਹੀਨੇ ਦੀ ਬੱਚੀ ਗੁਰਜੰਟ ਕੌਰ ਨੂੰ ਦੁੱਧ ਚੁੰਘਾ ਰਹੀ ਸੀ ਉਹਨਾਂ ਦੋਹਾਂ ਹੀ ਮਾਵਾਂ ਧੀਆਂ ਨੂੰ ਉਥੇ ਹੀ ਗੋਲੀਆਂ ਮਾਰ ਕੇ ਸ਼ਾਂਤ ਕਰ ਦਿੱਤਾ ਅਤੇ ਦੁੱਧ ਪੀ ਰਹੀ ਬੱਚੀ ਦਾ ਮੂੰਹ ਖ਼ੂਨ ਦੀਆਂ ਧਾਰਾਂ ਨਾਲ ਭਰ ਗਿਆ।

ਵਿਹੜੇ ਵਿਚ ਖੇਡ ਰਹੀ ਬੱਚੀ ਰਾਜਬੀਰ ਨੇ ਜਦੋਂ ਖੇਡੀ ਜਾਂਦੀ ਖ਼ੂਨੀ ਹੋਲੀ ਦਾ ਤਾਂਡਵ ਨਾਚ ਵੇਖਿਆ ਤਾਂ ਮੌਤ ਤੋਂ ਬਚਣ ਲਈ ਰਸੋਈ ਵਲ ਦੌੜੀ ਅਤੇ ਇਕ ਸ਼ੈਲਫ਼ ਦੇ ਹੇਠਾਂ ਜਾ ਲੁਕੀ ਪਰ ਪਿੱਛੇ ਲੱਗੀ ਖ਼ੂਨੀ ਦਰਿੰਦਿਆਂ ਦੀ ਹੇੜ ਕਿੱਥੇ ਛੱਡਦੀ ਸੀ ਉਸ ਨੂੰ ਰਸੋਈ ਵਿਚ ਪਾ ਕੇ ਗੋਲੀਆਂ ਮਾਰ ਕੇ ਖ਼ਤਮ ਕਰ ਦਿੱਤਾ।

ਸਾਹ ਘੁੱਟ ਕੇ ਅੰਦਰ ਬੈਠਾ ਰਣਜੀਤ ਸਿੰਘ ਸਹਿਮਿਆ ਹੋਇਆ ਸਭ ਕੁਝ ਵੇਖ ਰਹਾਸੀ। ਹੁਣ ਪੂਹਲੇ ਨੇ ਆਪਣੀ ਗੁੰਡਾ ਬ੍ਰਿਗੇਡ ਨੂੰ ਕਮਰਿਆਂ ਦੀ ਤਲਾਸ਼ੀ ਲੈਣ ਦਾ ਹੁਕਮ ਦਿੱਤਾ। ਰਣਜੀਤ ਸਿੰਘ ਜਿਸ ਕਮਰੇ ਵਿਚ ਲੁਕਿਆ ਬੈਠਾ ਸੀ ਉਸ ਕਮਰੇ ਦਾਂ ਇਕ ਦਰਵਾਜ਼ਾ ਪਿਛਵਾੜੇ ਵੱਲ ਖੁਲਦਾ ਸੀ ਅਤੇ ਅਗੇ ਖੇਤ ਸ਼ੁਰੂ ਹੋ ਜਾਂਦੇ ਸਨ। ਰਣਜੀਤ ਸਿੰਘ ਨੇ ਹੌਲੀ ਜਿਹੀ ਦਰਵਾਜ਼ਾ ਖੋਲਿਆ ਅਤੇ ਖੇਤਾਂ ਵਿਚ ਭੱਜ ਗਿਆ ਪੂਹਲੇ ਦੇ ਗੁੰਡਿਆਂ ਦੀ ਹੇੜ ਇਸ ਨੂੰ ਲੱਭਦੀ ਰਹੀ ਪਰ ਰਣਜੀਤ ਉਹਨਾਂ ਦੇ ਹੱਥੋਂ ਨਿਕਲਣ ਵਿਚ ਕਾਮਯਾਬ ਹੋ ਗਿਆ।

ਘਰ ਤੋਂ ਥੋੜ੍ਹੀ ਦੂਰ ਹੀ ਰਣਜੀਤ ਸਿੰਘ ਦੇ ਚਾਚੇ ਸੁਲੱਖਣ ਸਿੰਘ ਦਾ ਘਰ ਸੀ। ਰਣਜੀਤ ਸਿੰਘ ਸਾਹੋ-ਸਾਹੀ ਹੋਇਆ ਉਥੇ ਪਹੁੰਚਿਆ ਅਤੇ ਜਾ ਕੇ ਦੱਸਿਆ ਕਿ ਪੂਹਲੇ ਅਤੇ ਜੋਗੇ ਨਿਹੰਗ ਨੇ ਉਸ ਦਾ ਸਾਰਾ ਪਰਿਵਾਰ ਖ਼ਤਮ ਕਰ ਦਿੱਤਾ ਹੈ ਅਤੇ ਮੈਂ ਇਕੱਲਾ ਹੀ ਭੱਜ ਕੇ ਬਚਿਆ ਹਾਂ। ਹੁਣ ਰਣਜੀਤ ਸਿੰਘ ਡਰਿਆ ਹੋਇਆ ਚਾਚੇ ਦੇ ਘਰੋਂ ਆਪਣੇ ਘਰ ਦੀ ਹਾਲਤ ਵੇਖ ਰਿਹਾ ਸੀ ਪੂਹਲੇ ਅਤੇ ਉਸ ਦੇ ਸਾਥੀ ਅਜੇ ਵੀ ਹਵਾਈ ਫ਼ਾਇਰ ਕਰ

ਰਹੇ ਸਨ ਅਤੇ ਵਿਹੜੇ ਵਿਚ ਪਈਆਂ ਪਰਿਵਾਰ ਦੀਆਂ ਲਾਸ਼ਾਂ ਉਪਰ ਟੱਪ ਰਹੇ ਸਨ। ਉਚੀ ਉਚੀ ਭਾਈ ਜੋਗਾ ਸਿੰਘ ਦਾ ਨਾਮ ਲੈ ਕੇ ਗਾਲਾਂ ਕੱਢ ਰਹੇ ਸਨ ਅਤੇ ਸਾਹਮਣੇ ਆਉਣ ਲਈ ਵੰਗਾਰ ਰਹੇ ਸਨ। ਅਖ਼ੀਰ ਕਾਫ਼ੀ ਦੇਰ ਐਸਾ ਖ਼ੂੰਖਾਰ ਤਾਂਡਵ ਨਾਚ ਨੱਚਣ ਤੋਂ ਬਾਅਦ ਪੂਹਲੇ ਅਤੇ ਉਸ ਦੇ ਸਾਥੀਆਂ ਨੇ ਰਣਜੀਤ ਸਿੰਘ ਦੇ ਘਰ ਨੂੰ ਅਗ ਲਗਾ ਦਿੱਤੀ ਅਤੇ ਸ. ਬਚਨ ਸਿੰਘ ਦੀ ਛਾਤੀ ਉਪਰ ਇਕ ਲੈਟਰ ਪੈਡ ਰੱਖ ਦਿੱਤਾ ਜਿਸ ਵਿਚ ਕਤਲਾਂ ਦੀ ਜ਼ਿੰਮੇਵਾਰੀ ਭਾਈ ਬਲਵਿੰਦਰ ਸਿੰਘ ਸ਼ਾਹਪੁਰ ਵੱਲੋਂ ਲਈ ਗਈ ਦਿਖਾਈ ਸੀ।

ਰਾਤ ਤਾਂ ਰਣਜੀਤ ਸਿੰਘ ਨੇ ਕੁਝ ਚਿਰ ਆਪਣੇ ਚਾਚੇ ਦੇ ਘਰ ਬਿਤਾਈ ਅਤੇ ਦਿਨ ਦਾ ਚੜ੍ਹਾਅ ਹੁੰਦਿਆਂ ਈ ਆਪਣੇ ਨਾਨਕੇ ਪਿੰਡ ਚੰਨਣਕੇ ਆ ਗਿਆ। ਇਥੇ ਆ ਕੇ ਇਸ ਨੇ ਆਪਣੇ ਨਾਨਕੇ ਪਰਿਵਾਰ ਨੂੰ ਸਾਰੀ ਗੱਲ ਦੱਸੀ ਅਤੇ ਕੁਝ ਮੋਹਤਬਰਾਂ ਨੂੰ ਲੈ ਕੇ ਦਿਨ ਚੜ੍ਹਦਿਆਂ ਹੀ ਆਪਣੇ ਪਿੰਡ ਖ਼ਾਨਪੁਰ ਆ ਗਿਆ।

ਰੋਂਦੇ-ਕੁਰਲਾਉਂਦੇ ਰਣਜੀਤ ਸਿੰਘ ਅਤੇ ਰਿਸ਼ਤੇਦਾਰਾਂ ਨੇ ਘਰ ਦਾ ਬੜਾ ਹੌਲਨਾਕ ਨਜ਼ਾਰਾ ਵੇਖਿਆ। ਅਜੇ ਵੀ ਘਰੋਂ ਧੂੰਆ ਨਿਕਲ ਰਿਹਾ ਸੀ ਵਿਹੜੇ ਵਿਚ ਲਾਸ਼ਾਂ ਖਿਲਰੀਆਂ ਪਈਆਂ ਸਨ। ਲਾਸ਼ਾਂ ਵਿਚ ਇਕ ਬੱਚੀ ਦੀ ਲਾਸ਼ ਨਜ਼ਰ ਨਹੀਂ ਆ ਰਹੀ ਸੀ ਜਦੋਂ ਕਮਰਿਆਂ ਅੰਦਰ ਝਾਤੀ ਮਾਰੀ ਤਾਂ ਰਸੋਈ ਵਿਚ ਖ਼ੂਨ ਦੀ ਧਾਰ ਬਾਹਰ ਨੂੰ ਵਹਿ ਚੁੱਕੀ ਸੀ ਜਿਸ ਤੋਂ ਪਤਾ ਲੱਗਾ ਕਿ ਇਕ ਪਰਿਵਾਰਕ ਮੈਂਬਰ (ਬੱਚੀ ਰਾਜਬੀਰ) ਅੰਦਰ ਵੀ ਹੈ। ਰਸੋਈ ਦਾ ਦਰਵਾਜ਼ਾ ਖੋਹਲ ਕੇ ਵੇਖਿਆ ਤਾਂ ਪੰਜ ਕੁ ਸਾਲ ਦੀ ਬੱਚੀ ਰਾਜਵੀਰ ਕੰਧ ਵੱਲ ਮੂੰਹ ਕਰਕੇ ਸੈਲਫ ਹੇਠਾਂ ਲੁਕੀ ਹੋਈ ਸੀ ਅਤੇ ਦਰਿੰਦਿਆਂ ਨੇ ਉਸ ਦੀ ਪਿੱਠ ਵਿਚ ਗੋਲੀਆਂ ਮਾਰੀਆਂ ਹੋਈਆਂ ਸਨ। ਇਸ ਤੋਂ ਅਗਲੇਰੀ ਜਾਣਕਾਰੀ ਦਿੰਦੇ ਹੋਏ ਸ. ਬਲਜੀਤ ਸਿੰਘ ਖ਼ਾਲਸਾ ਆਪਣੀ ਪੁਸਤਕ (ਪੰਜਾਬ ਦੀ ਧਰਤੀ ਤੇ ਹਿੰਦੁਸਤਾਨੀ ਅਤਿਵਾਦ)– ਵਿਚ ਲਿਖਦੇ ਹਨ,

ਹੌਲੀ-ਹੌਲੀ ਸੰਭਲਣ ਪਿਛੋਂ ਜਦੋਂ ਲਾਸ਼ਾਂ ਸੰਭਾਲੀਆਂ ਜਾਣ ਲੱਗੀਆਂ ਤਾਂ ਰਣਜੀਤ ਦੀ ਨਜ਼ਰ ਲੈਟਰਪੈਡ ਤੇ ਪਈ ।ਬਲਵਿੰਦਰ ਸਿੰਘ ਸ਼ਾਹਪੁਰ ਦਾ ਨਾਂ ਪੜ੍ਹ ਕੇ ਉਹ ਹਿੰਦੁਸਤਾਨੀ ਚਾਲ ਨੂੰ ਝੱਟ ਸਮਝ ਗਿਆ। ਉਸ ਨੇ ਇਹ ਲੈਟਰਪੈਡ ਜੇਬ ਵਿੱਚ ਪਾ ਲਿਆ ਤੇ ਉਸ ਦੀ ਹਵਾ ਤੱਕ ਨਾਂ ਨਿਕਲਣ ਦਿੱਤੀ ।

ਸਵੇਰੇ ਪੁਲੀਸ ਆਈ। ਲਾਸ਼ਾ ਦਾ ਮੁਆਇਨਾ ਕਰਦਿਆ ਅਚਾਂਨਕ ਹੀ ਥਾਣੇਦਾਰ ਨੇ ਹਿੰਦੁਸਤਾਨੀ ਕੁਟਲ ਨੀਤੀ ਦਾ ਪਰਦਾ ਤਾਰ-ਤਾਰ ਕਰ ਦਿੱਤਾ,ਜਦੋਂ ਉਸ ਦੇ ਮੂੰਹੋਂ,

"ਲੈਟਰਪੈਡ ਕਿਥੇ ਆ.........?

" ਕਿਹੜਾ ਲੈਟਰਪੈਡ ....? ਜੋਗਾ ਸਿੰਘ ਦੇ ਭਰਾ ਰਣਜੀਤ ਨੇ ਸ਼ੱਕੀ ਨਜ਼ਰ ਨਾਲ ਘੂਰਦਿਆਂ ਉਸ ਨੂੰ ਸਵਾਲ ਕੀਤਾ ਤਾਂ ਉਸ ਥਾਣੇਦਾਰ ਨੂੰ ਆਪਣੀ ਗਲਤੀ ਸਮਝ ਵਿੱਚ ਆ ਗਈ। ਫਿਰ ਅਚਾਨਕ ਹੀ ਉਹ ਗੱਲ ਬਦਲ ਕੇ ਕਹਿਣ ਲੱਗਾ :

" ਮੈਂ ਇੱਕ ਲੈਟਰਪੈਡ ਕਿਸੇ ਦੇ ਹੱਥ 'ਚ ਵੇਖਿਆ ਸੀ ..................।

ਰਣਜੀਤ ਸਿੰਘ ਸਮਝ ਗਿਆ ਕਿਉਂ ਕਿ ਉਸ ਨੇ ਤਾਂ ਲੈਟਰਪੈਡ ਖੁਰਦਬੁਰਦ ਕਰ ਦਿੱਤਾ ਸੀ ਪਰ ਇਸ ਤੋਂ ਬੇਖਬਰ ਪੁਲੀਸ ਵਾਲੇ ਲੈਟਰਪੈਡ ਸੜ ਜਾਣ ਜਾਂ ਗੁੰਮ ਹੋ ਜਾਣ ਦੇ ਭਰਮ

ਵਿੱਚ ਰਣਜੀਤ ਨੂੰ ਵੱਖਰਾ ਕਰਕੇ ਉਸ ਦੇ ਦਿਮਾਗ ਵਿੱਚ ਇਹ ਗੱਲ ਭਰਨ ਲੱਗੇ ਕਿ ਤੁਹਾਡਾ ਪਰਿਵਾਰ ਬਲਵਿੰਦਰ ਸਿੰਘ ਸ਼ਾਹਪੁਰ ਨੇ ਮਾਰਿਆ ਹੈ। ਹੁਣ ਤੱਕ ਸਾਰੀ ਕਹਾਣੀ ਰਣਜੀਤ ਦੀ ਸਮਝ ਵਿੱਚ ਆ ਚੁੱਕੀ ਸੀ। ਉਸ ਨੂੰ ਆਪਣੀ ਜਾਨ ਦਾ ਫਿਕਰ ਸਤਾਉਣ ਲੱਗਾ। ਫਿਰ ਉਹ ਲਾਸ਼ਾਂ ਦਾ ਸਸਕਾਰ ਕਰਨ ਪਹੁੰਚੇ ਦਮਦਮੀ ਟਕਸਾਲ ਦੇ ਸੇਵਾਦਾਰਾਂ ਨਾਲ ਮਹਿਤੇ ਆ ਗਿਆ। ਉਥੋਂ ਹੀ ਉਸ ਦਾ ਚਾਚਾ ਉਸ ਨੂੰ ਆਪਣੇ ਨਾਲ ਮਸਕਟ ਲੈ ਗਿਆ। ਪਿਛੋਂ ਕਈ ਪੁਲੀਸ ਅਫਸਰਾਂ ਰਾਹੀਂ ਉਸ ਨੂੰ ਪਤਾ ਲੱਗਾ ਕਿ ਜੇਕਰ ਉਹ ਹਿੰਦੁਸਤਾਨ 'ਚੋਂ ਬਾਹਰ ਨਾਂ ਨਿਕਲਦਾ ਤਾਂ ਉਹ ਵੀ ਮਾਰ ਦਿੱਤਾ ਜਾਣਾ ਸੀ । ਬਾਹਰ ਜਾਣ ਤੋਂ ਪਹਿਲਾਂ ਰਣਜੀਤ ਨੇ ਲੈਟਰਪੈਡ ਦੀ ਕਹਾਣੀ ਕਈ ਪਿੰਡ ਵਾਸੀਆਂ ਨੂੰ ਸੁਣਾ ਦਿੱਤੀ ਸੀ। ਪੁਲੀਸ ਵੱਲੋਂ ਇਸ ਕਾਂਡ ਪਿਛੇ ਬਲਵਿੰਦਰ ਸਿੰਘ ਸ਼ਾਹਪੁਰ ਦਾ ਹੱਥ ਭਰਮ ਅਜੇ ਵੀ ਫਲਾਇਆ ਹੋਇਆ ਸੀ ।

ਜਦੋਂ ਬਲਵਿੰਦਰ ਸਿੰਘ ਸ਼ਾਹਪੁਰ ਨੂੰ ਹਿੰਦੁਸਤਾਨੀ ਪੁਲੀਸ ਦੀ ਫੈਲਾਈ ਕਹਾਣੀ ਦਾ ਪਤਾ ਲੱਗਾ ਤਾਂ ਉਹ ਇਸ ਦਾ ਖੰਡਨ ਕਰਨ ਲਈ ਖਾਨਪੁਰ ਆਇਆ। ਉਸ ਨੇ ਪਿੰਡ ਵਾਸੀਆਂ ਨੂੰ ਸਫਾਈ ਦਿੱਤੀ ਤੇ ਅਜਿਹੀ ਘ੍ਰਿਣਤ ਕਰਤੂਤ ਨਾਂ ਕਰਨ ਦਾ ਯਕੀਨ ਦਿਵਾਇਆ। ਜਦੋਂ ਜੋਗਾ ਸਿੰਘ ਖਾਨਪੁਰ ਆਪਣੇ ਪਿੰਡ ਆਇਆ ਤਾਂ ਪੁਲੀਸ ਦੀ ਫੈਲਾਈ ਜਾ ਰਹੀ ਕਹਾਣੀ ਸੁਣ ਕੇ ਉਹ ਕਹਿਣ ਲੱਗਾ:

ਹਿੰਦੂ ਸਰਕਾਰ ਨੇ ਇੱਕ ਤੀਰ ਨਾਲ ਦੋ ਸ਼ਿਕਾਰ ਕਰਨ ਦੀ ਕਮੀਨੀ ਚਾਲ ਖੇਡੀ ਐ........ਪਰ ਇਹ ਅਸੀਂ ਕਾਮਯਾਬ ਨਹੀ ਹੋਣ ਦੇਣੀ .....................।

ਭਾਈ ਜੋਗਾ ਸਿੰਘ ਖਾਨਪੁਰ ਸ਼ਹੀਦ ਹੋ ਜਾਣ ਤੱਕ ਇਸ ਹਿੰਦੁਸਤਾਨੀ ਸ਼ਾਜਿਸ਼ ਤੋਂ ਪੂਰੀ ਤਰਾਂ ਸੁਚੇਤ ਰਿਹਾ ਤੇ ਭਰਾ ਮਾਰੂ ਜੰਗ ਵਿੱਚ ਸਿੰਘਾਂ ਨੂੰ ਉਲਝਾਉਣ ਦੀ ਹਿੰਦੁਸਤਾਨੀ ਸ਼ਾਜਿਸ਼ ਉਸ ਨੇ ਸਫਲ ਨਹੀਂ ਹੋਣ ਦਿੱਤੀ ,ਪਰ ਉਸ ਦੇ ਘਰ ਦੀਆਂ ਉਜਾੜ ਕੰਧਾਂ ਜਿਥੇ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਬੇਦੋਸ਼ੇ ਪਰਿਵਾਰਕ ਜੀਆਂ ਦੇ ਲਹੂ ਦੀ ਹੋਲੀ ਖੇਡੀ ਸੀ 'ਦੁਨੀਆਂ ਦੀ ਸਭ ਤੋਂ ਵੱਡੀ ਜ਼ਮਹੂਰੀਅਤ '

ਅਤੇ ਭਾਰਤ ਦੇਸ਼ ਮਹਾਨ'ਵਰਗੇ ਲੁਭਾਉਣੇ ਹਿੰਦੂ ਸ਼ਾਹੀ ਨਾਅਰਿਆਂ ਦਾ ਮੂੰਹ ਚਿੜਾ ਰਹੀਆਂ ਹਨ । ਉਹ ਉਜਾੜ ਘਰ ਜਿਸ ਦੀਆਂ ਛੱਤਾਂ ਵੀ ਫੋਰਸਾਂ ਉਧੇੜ ਕੇ ਲੈ ਗਈਆਂ ਤੇ ਨਲਕਾ ਵੀ ਪੁੱਟ ਕੇ ਕਿਸੇ ਥਾਣੇ ਵਿੱਚ ਜਾ ਲਾਇਆ ਗਿਆ ਹੈ । ........ਤੇ ਜਿਸ ਦੇ ਵਿਹੜੇ ਵਿੱਚ ਵੱਡਾ-ਵੱਡਾ ਘਾਹ ਉਗਿਆ ਅੱਜ ਵੀ ਦੇਖਿਆਂ ਜਾ ਸਕਦਾ ਹੈ ।



**ਭਾਈ ਜੋਗਾ ਸਿੰਘ ਖ਼ਾਨਪੁਰ ਦੇ ਭਰਾ ਰਣਜੀਤ ਸਿੰਘ ਵੱਲੋਂ ਹਾਈਕੋਰਟ ਵਿਚ ਦਿੱਤਾ ਜਿਸ ਕਰਕੇ ਪੂਹਲਾ ਜੇਲ੍ਹ ਵਿਚ ਸੀ।**

# ਹਲਫ਼ੀਆ ਬਿਆਨ

ਮੈਂ ਰਣਜੀਤ ਸਿੰਘ ਪੁੱਤਰ ਸ. ਬਚਨ ਸਿੰਘ ਕੌਮ ਜੱਟ ਵਾਸੀ ਪਿੰਡ ਖ਼ਾਨਪੁਰ ਥਾਣਾ ਬਿਆਸ, ਜਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ ਹਾਂ ਅਤੇ ਹੇਠ ਲਿਖਿਆ ਹਲਫ਼ੀਆ ਬਿਆਨ ਕਰਦਾ ਹਾਂ ਕਿ-

੧. ਇਹ ਕਿ ਅਸੀਂ ੨ ਭਰਾ ਹਾਂ, ਵੱਡਾ ਜੋਗਾ ਸਿੰਘ ਅਤੇ ਛੋਟਾ ਮੈਂ ਰਣਜੀਤ ਸਿੰਘ ਤੇ ਇੱਕ ਭੈਣ ਮੰਗਲਜੀਤ ਕੌਰ ਉਰਫ ਮਦਨਜੀਤ ਹੈ। ਜੋਗਾ ਸਿੰਘ ਤੇ ਮੰਗਲਜੀਤ ਕੌਰ ਦੀ ਮੌਤ ਹੋ ਚੁੱਕੀ ਹੈ। ਮੈਂ ਇਸ ਵਕਤ ਸ਼ਹਿਰ ਬਟਾਲਾ ਵਿਚ ਮਕਾਨ ਨੰ: ੨੭-ਬੀ ਨਵਰੂਪ ਨਗਰ ਵਿਚ ਰਹਿ ਰਿਹਾ ਹਾਂ। ਮੈਂ ਸ਼ਾਦੀਸ਼ੁਦਾ ਹਾਂ ਤੇ ਮੇਰੇ ੨ ਬੱਚੇ ਹਨ।

੨. ਮਿਤੀ ੧-੬-੧੯੯੧ ਨੂੰ ਮੈਂ ਅਤੇ ਮੇਰਾ ਪਰਿਵਾਰ ਆਪਣੇ ਘਰ ਪਿੰਡ ਖ਼ਾਨਪੁਰ ਵਿੱਚ ਰਾਤ ਤਕਰੀਬਨ ੯ ਵਜੇ ਰੋਜ਼ਾਨਾ ਦੀ ਤਰ੍ਹਾਂ ਸੌਣ ਦੀ ਤਿਆਰੀ ਕਰ ਰਹੇ ਸੀ। ਘਰ ਦੇ ਵਿਹੜੇ ਵਿਚ ਮੰਜੇ ਡਾਹੇ ਹੋਏ ਸਨ ਜਿਸ ਤੇ ਮੈਂ ਤੇ ਮੇਰੇ ਪਿਤਾ ਸ. ਬਚਨ ਸਿੰਘ ਤੇ ਮਾਤਾ ਦਰਸ਼ਨ ਕੌਰ ਤੇ ਭੈਣ ਮੰਗਲਜੀਤ ਕੌਰ ਉਰਫ ਮਦਨਜੀਤ ਤੇ ਮੇਰੀ ਚਾਚੀ ਹਰਜਿੰਦਰ ਕੌਰ ਤੇ ਉਸ ਦੀ ਮਾਸੂਮ ਬੱਚੀ ਗੁਰਜੰਟ ਕੌਰ, ਦੂਜੀ ਲੜਕੀ ਰਾਜਬੀਰ ਕੌਰ ਉਮਰ ੫.੫ ਸਾਲ ਤੇ ਤੀਜਾ ਬੱਚਾ ਯਾਦਵਿੰਦਰ ਸਿੰਘ ਉਮਰ ੨.੫ ਸਾਲ ਸਮੇਤ ਬੈਠੇ ਹੋਏ ਸਨ। ਅਚਾਨਕ ਘਰ ਦੇ ਬਾਹਰ ਗੋਲੀਆਂ ਚੱਲਣ ਦੀ ਅਵਾਜ਼ ਆਈ। ਘਰ ਦੇ ਵਿਹੜੇ ਵਿਚ ਲਾਇਟਾਂ ਜਗ ਰਹੀਆਂ ਸਨ। ਗੋਲੀਆਂ ਸਾਡੇ ਵਲ ਚੱਲ ਰਹੀਆਂ ਸਨ। ਮੈਂ ਵਿਹੜੇ ਵਿਚੋਂ ਭੱਜ ਕੇ ਕਮਰੇ ਵਿਚ ਵੜ ਗਿਆ ਤੇ ਕਮਰੇ ਵਿਚੋਂ ਦੇਖਿਆ ਕਿ ਨਿਹੰਗ ਅਜੀਤ ਸਿੰਘ ਪੂਹਲਾ, ਜਿਸਦੇ ਹੱਥ ਵਿਚ ਏ.ਕੇ.੪੭ ਰਾਈਫਲ ਫੜੀ ਹੋਈ ਸੀ ਤੇ ਜੋਗਾ ਸਿੰਘ ਨਿਹੰਗ ਪੁੱਤਰ ਦਿਆਲ ਸਿੰਘ ਪਿੰਡ ਜੋਧੇ ਤੇ ਪੂਹਲੇ ਦੇ ੬-੭ ਹੋਰ ਸਾਥੀ ਜੋ ਨਿਹੰਗ ਬਾਣੇ ਵਿਚ ਸਨ ਤੇ ੪-੫ ਹੋਰ ਸਿਵਲ ਕਪੜਿਆਂ ਵਿਚ ਸਨ ਤੇ ਹੱਥਾਂ ਵਿਚ ਐਸ.ਐਲ.ਆਰ. ਰਾਈਫਲਾਂ ਫੜੀਆਂ ਹੋਈਆਂ ਸਨ। ਗੋਲੀਆਂ ਚਲਾਉਂਦੇ ਹੋਏ ਸਾਡੇ ਘਰ ਦੇ ਅੰਦਰ ਵੜ ਗਏ। ਅਜੀਤ ਸਿੰਘ ਪੂਹਲਾ ਤੇ ਇਸ ਦੇ ਬੰਦਿਆਂ ਨੇ ਮੰਜੇ ਤੇ ਬੈਠੇ ਮੇਰੇ ਪਿਤਾ ਸ. ਬਚਨ ਸਿੰਘ ਤੇ ਮਾਤਾ ਦਰਸ਼ਨ ਕੌਰ ਚਾਚੀ ਹਰਜਿੰਦਰ ਕੌਰ ਤੇ ਭੈਣ ਮੰਗਲਜੀਤ, ਚਾਚੀ ਦੀ ਬੇਟੀ ਗੁਰਜੰਟ ਕੌਰ ਤੇ ਲੜਕਾ ਯਾਦਵਿੰਦਰ ਸਿੰਘ ਉਮਰ ੨.੫ ਸਾਲ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਤੇ ਦੂਸਰੀ ਬੱਚੀ ਰਾਜਬੀਰ ਕੌਰ ਉਮਰ ੫.੫ ਸਾਲ

ਰਸੋਈ ਵਿਚ ਲੁਕੀ ਹੋਈ ਸੀ ਨੂੰ ਵੀ ਗੋਲੀਆਂ ਨਾਲ ਭੁੰਨ ਦਿੱਤਾ। ਜਦੋਂ ਕਮਰਿਆਂ ਦੇ ਅੰਦਰ ਵੜਣ ਲੱਗੇ ਤਾਂ ਮੈਂ ਉਹਨਾਂ ਤੋਂ ਜਾਨ ਬਚਾਉਣ ਲਈ ਪਿਛਲੇ ਦਰਵਾਜ਼ੇ ਰਾਹੀਂ ਭੱਜ ਗਿਆ। ਮੇਰਾ ਘਰ ਪਿੰਡ ਦੇ ਬਾਹਰ ਡੇਰੇ ਤੇ ਪੈਂਦਾ ਹੈ। ਇਹਨਾਂ ਨੇ ਮੇਰੇ ਪਿਛੋਂ ਘਰ ਦੀ ਫਰੋਲਾ ਫਰਾਲੀ ਕੀਤੀ ਤੇ ਸਾਰਾ ਸਮਾਨ ਖਿਲਾਰ ਦਿੱਤਾ ਤੇ ਘਰ ਨੂੰ ਅੱਗ ਲਗਾ ਦਿੱਤੀ। ਅੱਗ ਨਾਲ ਘਰ ਦਾ ਸਾਰਾ ਸਮਾਨ ਸੜ ਕੇ ਸੁਆਹ ਹੋ ਗਿਆ ਤੇ ਮੈਂ ਰਾਤ ਦੇ ਹਨੇਰੇ ਵਿਚ ਫਸਲਾਂ ਵਿਚੋਂ ਹੁੰਦਾ ਹੋਇਆ ਡਿੱਗਦਾ ਢਹਿੰਦਾ ਆਪਣੇ ਚਾਚੇ ਸ. ਸੁਲੱਖਣ ਸਿੰਘ ਦੇ ਘਰ ਵਿਚ ਚਲਾ ਗਿਆ। ਮੇਰੇ ਕੋਲ ਬੋਲਿਆ ਵੀ ਨਹੀਂ ਸੀ ਜਾ ਰਿਹਾ। ਮੈਂ ਚਾਚੇ ਸੁਲੱਖਣ ਸਿੰਘ ਨੂੰ ਦੱਸਿਆ ਕਿ ਨਿਹੰਗ ਪੂਹਲੇ ਨੇ ਸਾਡਾ ਸਾਰਾ ਪਰਿਵਾਰ ਗੋਲੀਆਂ ਨਾਲ ਭੁੰਨ ਦਿੱਤਾ ਹੈ ਤੇ ਸਿਰਫ ਮੈਂ ਹੀ ਆਪਣੇ ਪਰਿਵਾਰ ਵਿਚੋਂ ਬਚ ਕੇ ਨਿਕਲਿਆ ਹਾਂ। ਚਾਚੇ ਨੇ ਮੈਨੂੰ ਪੁਛਿਆ ਕਿ ਤੈਨੂੰ ਮੇਰੇ ਘਰ ਵੱਲ ਆਉਂਦੇ ਨੂੰ ਕਿਸੇ ਨੇ ਦੇਖਿਆ ਤੇ ਨਹੀਂ। ਮੈਂ ਕਿਹਾ ਕਿ ਕਿਸੇ ਨੇ ਨਹੀਂ ਦੇਖਿਆ। ਮੈਂ ਆਪਣੇ ਘਰ ਦੇ ਪਿਛਲੇ ਦਰਵਾਜ਼ੇ ਰਾਹੀਂ ਭੱਜ ਕੇ ਖੇਤਾਂ ਵਿਚੋਂ ਹੁੰਦਾ ਹੋਇਆ ਬੱਚ ਕੇ ਆਇਆ ਹਾਂ। ਮੇਰੇ ਚਾਚੇ ਨੇ ਮੈਨੂੰ ਹੌਂਸਲਾ ਦੇ ਕੇ ਰਾਤ ਲੰਘਾਈ।

੩. ਕੁਝ ਦੇਰ ਬਾਅਦ ਵਿਚ ਮੇਰੇ ਘਰ ਵਿਚੋਂ ਅੱਗ ਦੀਆਂ ਲਾਟਾਂ ਅਤੇ ਧੂੰਆਂ ਦਿਸਣ ਲੱਗਾ ਤੇ ਉੱਚੀ-ਉੱਚੀ ਗਾਲ੍ਹਾਂ ਦੀ ਆਵਾਜ਼ ਦੂਰ ਦੂਰ ਤੱਕ ਸੁਣਾਈ ਦੇ ਰਹੀ ਸੀ। ਕੋਈ ਵੀ ਡਰਦਾ ਮਾਰਾ ਸਾਡੀ ਮਦਦ ਲਈ ਅੱਗੇ ਨਹੀਂ ਆਇਆ।

੪. ਇਹ ਕਿ ਸਵੇਰਾ ਹੁੰਦਿਆਂ ਹੀ ਮੈਂ ਆਪਣੇ ਨਾਨਕੇ ਪਿੰਡ ਚੰਨਣਕੇ, ਤਹਿ: ਬਾਬਾ ਬਕਾਲਾ, ਜਿਲ੍ਹਾ ਅੰਮ੍ਰਿਤਸਰ ਵਿਖੇ ਚਲਾ ਗਿਆ ਤੇ ਘਰਦਿਆਂ ਨੂੰ ਨਾਲ ਲੈ ਕੇ ਆਪਣੇ ਪਿੰਡ ਖ਼ਾਨਪੁਰ ਵਿਖੇ ਆ ਕੇ ਖੂਨ ਨਾਲ ਲੱਥ-ਪੱਥ ਹੋਈਆਂ ਆਪਣੇ ਪਰਿਵਾਰ ਦੇ ੭ ਜੀਆਂ ਦੀਆਂ ਲਾਸ਼ਾਂ ਪੋਸਟ ਮਾਰਟਮ ਕਰਵਾ ਕੇ ਸੰਸਕਾਰ ਕਰ ਦਿੱਤਾ। ਆਪਣੇ ਪਰਿਵਾਰ ਦੇ ਮਰੇ ਹੋਏ ਜੀਆਂ ਤੇ ਸੜੇ ਹੋਏ ਘਰ ਨੂੰ ਦੇਖ ਕੇ ਮੇਰੇ ਮਨ ਵਿਚ ਬਹੁਤ ਦਹਿਲ ਬੈਠਾ ਹੋਇਆ ਸੀ। ਮੈਨੂੰ ਇਸ ਬੁਰੀ ਹਾਲਤ ਵਿਚ ਦੇਖ ਕੇ ਸੰਸਕਾਰ ਤੋਂ ਬਾਅਦ ਬਾਬਾ ਠਾਕਰ ਸਿੰਘ ਜੀ ਮਹਿਤਾ ਚੌਂਕ ਵਾਲੇ ਮੈਨੂੰ ਆਪਣੇ ਨਾਲ ਗੁਰਦੁਆਰੇ ਲੈ ਗਏ। ਮੈਂ ਕੁਝ ਸਮਾਂ ਉਥੇ ਕੱਟਣ ਤੋਂ ਬਾਅਦ ਵਿਦੇਸ਼ ਮਸਕਟ ਵਿਚ ਚਲਾ ਗਿਆ ਸੀ ਤੇ ਹੁਣ ਮੈਂ ਬਟਾਲਾ ਵਿਖੇ ਰਹਿ ਰਿਹਾ ਹਾਂ।

੫. ਇਸ ਖੂਨੀ ਕਾਂਡ ਦੀ ਐਫ.ਆਈ.ਆਰ. ਨੰ: ੧੧੪ ਮਿਤੀ ੦੭-੦੬-੧੯੯੧ ਥਾਣਾ ਬਿਆਸ, ਪੁਲਿਸ ਜਿਲ੍ਹਾ ਮਜੀਠਾ ਵਿਚ ਨਿਹੰਗ ਅਜੀਤ ਸਿੰਘ ਪੂਹਲਾ ਤੇ ਇਸ ਦੇ ਸਾਥੀਆਂ ਖਿਲਾਫ਼ ਦਰਜ ਹੈ। ਪੂਹਲੇ ਦੇ ਉੱਚੇ ਅਫਸਰਾਂ ਨਾਲ ਸਬੰਧ ਹੋਣ ਕਾਰਨ ਇਸ ਕੇਸ ਵਿੱਚ ਇਸ ਦੇ ਖਿਲਾਫ਼ ਅਜੇ ਤੱਕ ਕੋਈ ਕਾਰਵਾਈ ਨਹੀਂ ਹੋਈ। ਪੂਹਲੇ ਦੀ ਇਲਾਕੇ ਦੇ ਲੋਕਾਂ ਦੇ ਮਨਾਂ ਵਿਚ ਭਾਰੀ ਦਹਿਸ਼ਤ ਹੈ। ਇਸ ਕੋਲ ਭਾਰੀ ਮਾਤਰਾ ਵਿਚ ਨਜਾਇਜ਼ ਅਤੇ ਗੈਰ ਕਾਨੂੰਨੀ ਹਥਿਆਰ ਹਨ। ਇਸ ਦੀਆਂ ੫-੬ ਗੱਡੀਆਂ ਉਪਰ ਲਾਲ ਬੱਤੀਆਂ ਲਗੀਆਂ ਹੋਈਆਂ ਹਨ। ਲੋਕ ਇਹ ਸਮਝਦੇ ਹਨ ਕਿ ਨਿਹੰਗ ਅਜੀਤ ਸਿੰਘ ਪੂਹਲਾ ਪੁਲਿਸ ਵਿਚ ਕਿਸੇ ਵੱਡੇ ਰੈਂਕ ਦਾ ਅਫਸਰ ਹੈ। ਮੈਂ ਇਸ ਦੀ ਦਹਿਸ਼ਤ ਤੋਂ ਪ੍ਰਭਾਵਿਤ ਹੋਣ ਕਾਰਨ ਅਤੇ ਆਪਣੀ ਜਾਨ ਬਚਾਉਣ ਖਾਤਰ ਵਿਦੇਸ਼ ਵਿਚ ਰਹਿਣ ਕਾਰਨ ਇਸ ਕੇਸ ਦੀ ਪੈਰਵਾਈ ਕਰਨ ਤੋਂ ਅਸਮਰਥ ਰਿਹਾ ਸੀ ਅਤੇ ਨਾ ਹੀ ਉਸ ਸਮੇਂ ਪੂਹਲੇ ਦੇ ਖਿਲਾਫ਼ ਕਿਸੇ ਕਿਸਮ ਦੀ

ਕੋਈ ਕਾਰਵਾਈ ਹੁੰਦੀ ਸੀ।

੬. ਇਹ ਕਿ ਹੁਣ ਸਰਕਾਰ ਨੇ ਇਸ ਨੂੰ ਗ੍ਰਿਫਤਾਰ ਕੀਤਾ ਹੋਇਆ ਹੈ। ਇਸ ਉਪਰ ਕਤਲਾਂ ਦੇ ਕਈ ਕੇਸ ਸਾਹਮਣੇ ਆ ਰਹੇ ਹਨ। ਜਿਸ ਕਾਰਨ ਮੈਨੂੰ ਵੀ ਆਸ ਦੀ ਕਿਰਨ ਜਾਗੀ ਹੈ ਕਿ ਮੈਨੂੰ ਵੀ ਇਨਸਾਫ਼ ਮਿਲੇਗਾ। ਜੇਕਰ ਮੇਰੀ ਤੇ ਮੇਰੇ ਬੱਚਿਆਂ ਦੀ ਸਰਕਾਰ ਰਖਵਾਲੀ ਕਰੇ ਤਾਂ ਮੈਂ ਸਾਰੀ ਸੱਚਾਈ ਅਦਾਲਤ ਦੇ ਸਾਹਮਣੇ ਪੇਸ਼ ਕਰਾਂਗਾ। ਪੁਲਿਸ ਨਾਲ ਪੂਹਲੇ ਦੇ ਗੂੜੇ ਸਬੰਧ ਹੋਣ ਕਰਕੇ ਸਾਨੂੰ ਅਜੇ ਤੱਕ ਇਨਸਾਫ਼ ਨਹੀਂ ਮਿਲਿਆ। ਜੇਕਰ ਇਸ ਕੇਸ ਦੀ ਸੀ.ਬੀ.ਆਈ ਤੋਂ ਇਨਕੁਆਰੀ ਕਰਵਾਈ ਜਾਵੇ ਤਾਂ ਇਸ ਪੂਹਲੇ ਦੇ ਖਿਲਾਫ਼ ਕਈ ਕਤਲਾਂ, ਡਕੈਤੀਆਂ ਤੇ ਬਲਾਤਕਾਰ ਦੇ ਕਈ ਕੇਸ ਸਾਹਮਣੇ ਆ ਸਕਦੇ ਹਨ।

੭. ਇਹ ਕਿ ਜੇਕਰ ਇਸ ਕੇਸ ਦੀ ਸਿਰਫ ਸੀ.ਬੀ.ਆਈ. ਤੋਂ ਜਾਂਚ ਕਰਵਾਈ ਜਾਂਦੀ ਹੈ ਤਾਂ ਮੈਂ ਸੀ.ਬੀ.ਆਈ. ਦਾ ਪੂਰਾ ਪੂਰਾ ਸਾਥ ਦਿਆਂਗਾ ਤੇ ਦੋਸ਼ੀ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਵਾਉਣ ਵਿਚ ਸਰਕਾਰ ਦੀ ਪੂਰੀ ਮਦਦ ਕਰਾਂਗਾ। ਇਸ ਲਈ ਇਸ ਪੂਹਲੇ ਦੇ ਖਿਲਾਫ਼ ਸਖ਼ਤ ਤੋਂ ਸਖ਼ਤ ਕਾਰਵਾਈ ਕਰਕੇ ਮੈਨੂੰ ਪੂਰਾ ਪੂਰਾ ਇਨਸਾਫ਼ ਦਿੱਤਾ ਜਾਵੇ।



# ਪੂਹਲੇ ਵੱਲੋਂ ਭਾਈ ਬਲਵਿੰਦਰ ਸਿੰਘ ਜਟਾਣਾ ਦੇ ਪਰਿਵਾਰ ਦਾ ਵਹਿਸ਼ੀ ਕਤਲੇਆਮ

ਕੇਂਦਰੀ ਜੇਲ੍ਹ ਅੰਮ੍ਰਿਤਸਰ ਵਿਚ ਸਿੱਖ ਨੌਜਵਾਨਾਂ ਹੱਥੋਂ ਪੂਹਲੇ ਦੀ ਸੜ ਕੇ ਹੋਈ ਮੌਤ ਉਪਰੰਤ ਤਕਰੀਬਨ ਹਰ ਜ਼ੁਬਾਨ ਉਪਰ ਉਸ ਵੱਲੋਂ ਕੀਤੀਆਂ ਜ਼ਾਲਮਾਨਾ ਕਾਰਵਾਈਆਂ ਦੀ ਘੁਸਰ-ਮੁਸਰ ਹੁੰਦੀ ਰਹੀ। ਬਾਬਾ ਦੀਪ ਸਿੰਘ ਮੁਖੀ ਕਿਰਤੀ ਤਰਨਾ ਦਲ ਮਿਸਲ ਸ਼ਹੀਦਾਂ ਨਾਲ ਮੇਰਾ ਗੂੜਾ ਵਾਹ ਹੋਣ ਕਰਕੇ ਅਕਸਰ ਮੇਰੇ ਜਾਣੂ ਸੱਜਣ ਮੇਰੇ ਨਾਲ ਵੀ ਇਸ ਬਾਰੇ ਕਾਫ਼ੀ ਸਲਾਹ-ਮਸ਼ਵਰਾ ਕਰਦੇ ਰਹੇ ਪ੍ਰੰਤੂ ਅਸਲੀਅਤ ਵਿਚ ਮੈਨੂੰ ਉਹਨਾਂ ਕੋਲੋਂ ਪੂਹਲੇ ਅਤੇ ਸਿੱਖ ਜੁਝਾਰੂਆਂ ਬਾਰੇ ਕੁਝ ਵੱਧ ਸਿੱਖਣ ਦਾ ਮੌਕਾ ਮਿਲਿਆ।

ਬਾਬਾ ਦੀਪ ਸਿੰਘ ਹੋਰਾਂ ਵੱਲੋਂ ਆਪਣੇ ਜੱਦੀ ਪਿੰਡ ਵਿਖੇ ਨਿੱਜੀ ਰਿਹਾਇਸ਼ ਸਥਾਨ ਉਪਰ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ ਗੁਰੂਤਾ ਗੱਦੀ ਦਿਵਸ ਨੂੰ ਸਮਰਪਿਤ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਸੀ। ਭੋਗ ਤੋਂ ਇਕ ਦਿਨ ਪਹਿਲਾਂ ਮੈਨੂੰ ਸ਼ਹੀਦ ਭਾਈ ਜੋਗਾ ਸਿੰਘ ਖ਼ਾਨਪੁਰ ਦੇ ਛੋਟੇ ਭਰਾ ਭਾਈ ਰਣਜੀਤ ਸਿੰਘ ਖ਼ਾਨਪੁਰ ਹੋਰਾਂ ਦੇ ਪਰਿਵਾਰ ਦਾ ਫ਼ੋਨ ਆਇਆ ਕਿ ਵੀਰ ਜੀ ਸਾਨੂੰ ਵੀ ਬਟਾਲੇ ਤੋਂ ਨਾਲ ਹੀ ਸਮਰਾਏ ਵਿਖੇ ਬਾਬਾ ਦੀਪ ਸਿੰਘ ਹੋਰਾਂ ਦੇ ਘਰ ਲੈ ਚਲਿਓ। ਮੈਂ ਵੈਸੇ ਤਾਂ ਪਿੰਡ ਤੋਂ ਸਿੱਧਾ ਹੀ ਬਾਬਾ ਦੀਪ ਸਿੰਘ ਹੋਰਾਂ ਕੋਲ ਪਹੁੰਚਣਾ ਸੀ ਪਰੰਤੂ ਖ਼ਾਨਪੁਰ ਪਰਿਵਾਰ ਨੂੰ ਲੈਣ ਮੈਨੂੰ ਬਟਾਲੇ ਦੇ ਰਸਤੇ ਜਾਣਾ ਪਿਆ। ਬਟਾਲੇ ਪਹੁੰਚਿਆ ਤਾਂ ਮੇਰੀ ਗੱਡੀ ਦਾ ਥੋੜਾ ਕੰਮ ਹੋਣ ਵਾਲਾ ਸੀ ਮੈਂ ਆਪਣੇ ਇਕ ਖ਼ਾਸ ਦੋਸਤ ਨੂੰ ਫੋਨ ਕੀਤਾ ਅਤੇ ਉਹ ਆਪਣੀ ਗੱਡੀ ਲੈ ਕੇ ਆ ਗਿਆ। ਮੈਂ ਆਪਣੀ ਗੱਡੀ ਮੈਕੇਨਿਕ ਦੇ ਹਵਾਲੇ ਕੀਤੀ ਅਤੇ ਖ਼ੁਦ ਖ਼ਾਨਪੁਰ ਪਰਿਵਾਰ ਅਤੇ ਆਪਣੇ ਦੋਸਤ ਸਮੇਤ ਬਾਬਾ ਦੀਪ ਸਿੰਘ ਹੋਰਾਂ ਦੇ ਪਿੰਡ ਵੱਲ ਨੂੰ ਤੁਰ ਪਿਆ। ਬਟਾਲੇ ਤੋਂ ਤਕਰੀਬਨ 40-45 ਮਿੰਟ ਦਾ ਰਸਤਾ ਹੈ। ਪੂਹਲੇ ਨੂੰ ਖ਼ਤਮ ਹੋਏ ਅਜੇ 5-6 ਦਿਨ ਹੀ ਹੋਏ ਸਨ। ਪੂਹਲੇ ਬਾਰੇ ਅਸੀਂ ਖਾਨਪੁਰ ਪਰਿਵਾਰ ਨਾਲ ਗੱਲਾਂ ਕਰਦੇ ਰਹੇ ਅਤੇ ਅਖੀਰ ਪੂਹਲੇ ਦੇ ਕਹਿਰ ਤੋਂ ਪੀੜਤ ਜਟਾਣਾ ਪਰਿਵਾਰ ਦੀ ਵੀ ਗੱਲ ਤੁਰ ਪਈ।

ਮੇਰੇ ਦੋਸਤ ਨੇ ਦੱਸਿਆ, "ਸੁਖ, ਭਾਈ ਬਲਵਿੰਦਰ ਸਿੰਘ ਜਟਾਣਾ ਬਹੁਤ ਹੀ ਨਿੱਘੇ ਅਤੇ ਮਿੱਠੇ ਸੁਭਾਅ ਦਾ ਵਿਅਕਤੀ ਸੀ। ਬਹੁਤ ਹੀ ਦੂਰ-ਅੰਦੇਸ਼ ਅਤੇ ਸਬਰ ਸਿਦਕ ਵਾਲਾ ਸੂਰਮਾ ਸੀ.......ਜਦੋਂ ਜਟਾਣੇ ਪਰਿਵਾਰ ਨਾਲ ਇਹ ਕਹਿਰ ਵਾਪਰਿਆ ਤਾਂ ਅਸੀਂ ਚੰਡੀਗੜ੍ਹ ਸੀ ਅਤੇ ਜਿਥੇ ਸਾਡਾ ਆਉਣ-ਜਾਣ ਸੀ ਉਥੇ ਭਾਈ ਜਟਾਣੇ ਦਾ ਕਾਫ਼ੀ ਪਿਆਰ ਸੀ।"

ਭਾਈ ਜਟਾਣਾ ਉਥੇ ਆਇਆ.... ਮਨ ਉਪਰ ਕਿਸੇ ਤਰ੍ਹਾਂ ਦਾ ਬੋਝ ਨਹੀਂ ਲੱਗ

ਰਿਹਾ... ਚਿਹਰੇ ਅਤੇ ਗੱਲਬਾਤ ਤੋਂ ਬਿਲਕੁਲ ਆਮ ਵਰਗਾ ਸੀ। ਬਟਾਲੇ ਤੋਂ ਇਕ ਸਾਬਕਾ ਫੌਜੀ ਅਫ਼ਸਰ (ਜੋ ਬਟਾਲੇ ਦੇ ਇਕ ਮਸ਼ਹੂਰ ਡਾ. ਸਾਹਿਬ ਦੇ ਬੇਟੇ ਸਨ, ਅਤੇ ਖਾੜਕੂਆਂ ਨਾਲ ਸੰਬੰਧਾਂ ਦੇ ਦੋਸ਼ ਵਿਚ ਪੁਲਿਸ ਨੇ ਲਾਪਤਾ ਕਰ ਦਿੱਤੇ ਸਨ) ਹੋਰਾਂ ਨੇ ਭਾਈ ਜਟਾਣੇ ਨਾਲ ਪਰਿਵਾਰ ਉਪਰ ਵਾਪਰੇ ਕਹਿਰ ਬਾਰੇ ਦੁਖ ਸਾਂਝਾ ਕੀਤਾ ਤਾਂ ਭਾਈ ਜਟਾਣਾ ਨੇ ਬੜੇ ਮਿਠਬੋਲੜੇ ਲਹਿਜੇ ਨਾਲ ਨਿਮਰਤਾ ਨਾਲ ਕਿਹਾ, "ਵੀਰ ਜੀ, ਜੋ ਵਾਹਿਗੁਰੂ ਦਾ ਹੁਕਮ ਹੈ.... ਬਾਕੀ ਸ਼ਾਇਦ ਸੋਡੇ (ਸਾਡੇ) ਤੇ ਗੁਰੂ ਨੇ ਇਝ ਹੀ ਕਿਰਪਾ ਕਰਨੀ ਸੀ ਆਪਣੇ ਚਰਨੀਂ ਲਾਉਣਾ ਸੀ... ਮੈਂ ਤਾਂ ਘਰੋਂ ਇਕੱਲਾ ਹੀ ਤੁਰਿਆ ਸੀ, ਪਰ ਵਾਹਿਗੁਰੂ ਨੇ ਪਰਿਵਾਰ ਕੋਲੋਂ ਵੀ ਸੇਵਾ ਲੈ ਲਈ, ਇਹ ਤਾਂ ਗੁਰੂ ਪਾਤਸ਼ਾਹ ਜੀ ਦੀ ਹੀ ਬਖਸ਼ਿਸ਼ ਹੈ ਨਹੀਂ ਤਾਂ ਸਿਮਰ (ਆਪਣੇ ਭਾਣਜੇ ਸਿਮਰਜੀਤ ਬਾਰੇ) ਤਾਂ ਵਿਚਾਰਾਂ ਤੁਰ ਵੀ ਨਹੀਂ ਸੀ ਸਕਦਾ ਉਹਦੇ ਸਵਾਸ ਵੀ ਪੰਥ ਦੇ ਲੇਖੇ ਲੱਗ ਗਏ।"

ਇਹ ਸੀ ਭਾਈ ਬਲਵਿੰਦਰ ਸਿੰਘ ਜਟਾਣਾ ਦੇ ਸਬਰ ਦੇ ਪਿਆਰਾ ਜੋ ਇਹਨਾਂ ਕੁਝ ਹੋ ਜਾਣ ਤੇ ਵੀ ਨਾ ਭਰਿਆ। ਪੂਹਲੇ ਨਿਹੰਗ ਨੇ ਜੋ ਕੁਝ ਇਸ ਪਰਿਵਾਰ ਨਾਲ ਕੀਤਾ ਇਸ ਦੀ, ਜਾਣਕਾਰੀ ਭਾਈ ਬਲਜੀਤ ਸਿੰਘ ਖ਼ਾਲਸਾ ਨੇ ਆਪਣੇ ਮਾਸਿਕ ਪੱਤਰ ਫ਼ਤਿਹਨਾਮਾ ਵਿਚ ਇਝ ਦਿੱਤੀ ਹੈ,

ਬਲਵਿੰਦਰ ਸਿੰਘ ਜਟਾਣਾ ੨੫ ਕੁ ਸਾਲ ਦੀ ਭਰ ਉਮਰ ਜੁਆਨੀ ਉਮਰ ਵਿੱਚ ਘਰ 'ਚੋਂ ਨਿਕਲ ਕੇ ਰਣ ਤੱਤੇ ਵਿੱਚ ਵੜਿਆ ਸੀ। ੧੯੮੭ ਤੋਂ ਲੈ ਕੇ ੧੯੯੧ ਤੱਕ ਉਹ ਆਪਣੇ ਇਲਾਕੇ ਅੰਦਰ ਸਰਗਰਮ ਰਿਹਾ ਤੇ ਉਸ ਨੇ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਦੀਆਂ ਕਈ ਮਹੱਤਵਪੂਰਨ ਚੂਲਾਂ ਹਲਾਈਆਂ, ਪਰ ਇਲਾਕੇ ਦੇ ਹਿੰਦੂ ਵੀ ਉਸ ਨੂੰ ਆਪਣਾ ਰਾਖਾ ਮੰਨਦੇ ਸਨ। ਹਿੰਦੁਸਤਾਨੀ ਹਕੂਮਤ ਉਸ ਤੇ ਦਬਾਅ ਪਾਉਣ ਲਈ ਉਸ ਦੇ ਪਿਤਾ ਚਾਚੇ ਤੇ ਭਰਾਵਾਂ ਨੂੰ ਆਏ ਦਿਨ ਥਾਣਿਆਂ ਅੰਦਰ ਲਿਆ ਕੇ ਵਹਿਸ਼ੀ ਜੁਲਮ ਦਾ ਸ਼ਿਕਾਰ ਬਣਾਉਂਦੀ ਰਹੀ ਪਰ ਭਾਈ ਜਟਾਣਾ ਇਸ ਦਬਾਅ ਵਿੱਚ ਆਏ ਬਿਨਾਂ ਸੰਘਰਸ਼ ਵਿੱਚ ਬੇਪਰਵਾਹੀ ਨਾਲ ਸਰਗਰਮ ਰਹੇ। ਉਨ੍ਹਾਂ ਦੇ ਕਾਰਨਾਮੇ ਹਿੰਦੁਸਤਾਨੀ ਤਖਤ ਨੂੰ ਜੜ੍ਹਾਂ ਤੋਂ ਹਿਲਾਉਣ ਵਾਲੇ ਹੁੰਦੇ ਸਨ।

ਇਸੇ ਹੀ ਚਲਦੇ ਸੰਘਰਸ਼ ਵਿੱਚ ਚੰਡੀਗੜ ਦੇ ਐਸ.ਐਸ.ਪੀ ਸੁਮੇਧ ਸੈਣੀ ਦੀ ਕਾਰ ਇੱਕ ਬੰਬ ਧਮਾਕੇ ਵਿੱਚ ਉੱਡਾ ਦਿੱਤੀ ਗਈ। ਸੈਣੀ ਜ਼ਖਮੀ ਹੋ ਗਿਆ। ਹਿੰਦੁਸਤਾਨੀ ਖੁਫ਼ੀਆ ਏਜੰਸੀਆਂ ਨੇ ਇਸ ਧਮਾਕੇ ਵਿੱਚ ਬਲਵਿੰਦਰ ਸਿੰਘ ਦਾ ਹੱਥ ਹੋਣਾ ਦੱਸਿਆ। ਆਮ ਤੌਰ ਤੇ ਜਦੋਂ ਕਿਸੇ ਜੁਝਾਰੂ ਸਿੰਘ ਵੱਲੋਂ ਕਿਸੇ ਕਾਰਨਾਮੇ ਨੂੰ ਸਰੰਜਾਮ ਦਿੱਤਾ ਜਾਂਦਾ ਸੀ ਤਾਂ ਹਿੰਦੁਸਤਾਨੀ ਪੁਲੀਸ ਫੋਰਸਾਂ ਉਸ ਜੁਝਾਰੂ ਦੇ ਪਰਵਾਰ ਨੂੰ ਚੁੱਕ ਕੇ ਥਾਣੇ ਲੈ ਜਾਂਦੀਆਂ ਤੇ ਤਸ਼ਦੱਦ ਕਰਦੀਆਂ ਸਨ, ਪਰ ਭਾਈ ਜਟਾਣਾ ਤੇ ਕਹਿਰਵਾਨ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਹੁਣ ਸ਼ਾਇਦ ਕੁਝ ਵਧੇਰੇ ਹੌਲਨਾਕ ਕਰਨ ਦਾ ਮਨ ਬਣਾ ਚੁੱਕੀ ਸੀ।

ਜ਼ਖਮੀ ਸੁਮੇਧ ਸੈਣੀ ਨੂੰ ਪ੍ਰਸਿੱਧ ਹਿੰਦੁਸਤਾਨੀ ਕੈਟ ਪੂਹਲਾ ਪੀ.ਜੀ.ਆਈ ਵਿੱਚ ਮਿਲਿਆ ਜਾਂ ਮਿਲਾਇਆ ਗਿਆ ਅੰਦਰ ਬੈਠ ਕੇ ਕੀ-ਕੀ ਗੱਲਾਂ ਹੋਈਆਂ, ਇਹ ਉਦੋਂ ਥੋੜਾ-ਥੋੜਾ ਸਪੱਸ਼ਟ ਹੋ ਗਿਆ, ਜਦੋਂ ਪੂਹਲਾ ਆਪਣੇ ਮਨ ਦੀ ਗਲ ਨੂੰ ਲੁਕਾ ਕੇ ਨਾਂ ਰੱਖ ਸਕਿਆ। ਉਸ ਨੇ ਨਸ਼ੇ ਦੀ ਲੋਰ ਵਿੱਚ ਪੱਤਰਕਾਰਾਂ ਨੂੰ ਸਪੱਸ਼ਟ ਕਹਿ ਦਿੱਤਾ ਕਿ ਸੁਮੇਧ ਸੈਣੀ ਤੇ ਹੋਏ ਹਮਲੇ

ਦਾ ਬਦਲਾ ਲਿਆ ਜਾਵੇਗਾ।

ਇਹ ਬਦਲਾ ਲੈਣ ਦਾ ਢੰਗ ਹਿੰਦੁਸਤਾਨ ਦੀ ਹਕੂਮਤ ਵੱਲੋਂ ਪ੍ਰਵਾਣਿਤ ਢੰਗ ਸੀ ਜਿਸ ਅਨੁਸਾਰ ਕਿਸੇ ਜੁਝਾਰੂ ਦੇ ਕਾਰੇ ਦਾ ਬਦਲਾ ਉਸ ਦੇ ਬੇਦੋਸ਼ੇ ਸਬੰਧੀਆਂ ਤੋਂ ਲਿਆ ਜਾਂਦਾ ਹੈ। ਮਿਤੀ ੩੦ ਅਗਸਤ ੧੯੯੧ ਦੀ ਰਾਤ ਪੈਂਦਿਆਂ ਹੀ ਨਿਹੰਗ ਬਾਣਿਆਂ ਦੇ ਹੇਠ ਲੁਕੇ ਕੁਝ ਹਥਿਆਰ ਬੰਦ ਬੰਦਿਆਂ ਦੀ ਟੋਲੀ ਖੁਮਾਣੋ ਨੇੜਲੇ ਪਿੰਡ ਜਟਾਣਾ ਵਿੱਚ ਪਹੁੰਚੀ ਅਤੇ ਬਲਵਿੰਦਰ ਸਿੰਘ ਦੇ ਨਾਂ ਦੇ ਜੁਝਾਰੂ ਦਾ ਘਰ ਪੁੱਛਦੀ ਰਹੀ। ਪਰ ਉਸ ਪਿੰਡ ਵਿੱਚ ਕੋਈ ਬਲਵਿੰਦਰ ਸਿੰਘ ਨਾਂ ਦਾ ਜੁਝਾਰੂ ਨਹੀਂ ਸੀ। ਥੱਕ ਹਾਰ ਕੇ ਆਖਰ ਵਾਇਰਲੈੱਸ ਦਾ ਇਸਤੇਮਾਲ ਕੀਤਾ ਗਿਆ। ਇਸ ਤੋਂ ਬਾਅਦ ਇਸ ਟੋਲੀ ਨੂੰ ਸੇਧ ਮਿਲ ਗਈ ਉਹ ਪਿੰਡ ਜਟਾਣਾ ਖਮਾਣੋ ਦੇ ਕੋਲ ਨਹੀਂ,ਬਲਕਿ ਚਮਕੌਰ ਸਾਹਿਬ ਦੇ ਨੇੜੇ ਹੈ। ਇਨ੍ਹਾਂ ਹਥਿਆਰਬੰਦ ਬੰਦਿਆਂ ਦੀ ਟੋਲੀ ਫਿਰ ਘੂਕਰ ਪਾਉਂਦੀ ਚਮਕੌਰ ਸਾਹਿਬ ਵੱਲ ਨੂੰ ਰਵਾਨਾ ਹੋ ਗਈ।

੩੦ ਅਗਸਤ ਦੀ ਅੱਧੀ ਰਾਤ ਨੂੰ ਉਲੰਘ ਕੇ ਘੜੀ ਦੀਆਂ ਸੂਈਆਂ ੩੧ ਅਗਸਤ ਦੀ ਸਵੇਰ ਵਿੱਚ ਦਾਖਲ ਹੋ ਚੁੱਕੀਆਂ ਸਨ ,ਜਦੋਂ ਇਹ ਟੋਲੀ ਚਮਕੌਰ ਸਾਹਿਬ ਨੇੜਲੇ ਪਿੰਡ ਵਿੱਚ ਦਾਖਲ ਹੋਈ ਹੁਣ ਇਸ ਟੋਲੀ ਨੇ ਕਿਸੇ ਨੂੰ ਬਲਵਿੰਦਰ ਸਿੰਘ ਦਾ ਘਰ ਪੁੱਛਣ ਦੀ ਲੋੜ ਨਹੀਂ ਸੀ ਸਮਝੀ, ਸਥਾਨਕ ਸਰਕਾਰੀ ਮਸ਼ੀਨਰੀ ਦਾ ਕੋਈ ਪੁਰਜਾ ਨਾਲ ਆ ਮਿਲਣ ਦਾ ਇਹ ਪੱਕਾ ਪ੍ਰਮਾਣ ਸੀ।

ਦਿਨ ਦੇ ਤਿੰਨ ਕੁ ਵਜੇ ਦੇ ਲਗ-ਭਗ ਇਹ ਟੋਲੀ ਭਾਈ ਬਲਵਿੰਦਰ ਸਿੰਘ ਜਟਾਣਾ ਦੇ ਘਰ ਵਿੱਚ ਦਾਖਲ ਹੋਈ। ਘਰ ਵਿੱਚ ਇਸ ਵੇਲੇ ਚਾਰ ਮੈਂਬਰ ਸਨ :

ਬਲਵਿੰਦਰ ਸਿੰਘ ਦੀ ਬਿਰਧ ਦਾਦੀ ਦਵਾਰਕੀ ਕੌਰ (੮੦ਸਾਲ)

ਜਟਾਣੇ ਦੀ ਚਾਚੀ (ਜੋ ਮਾਸੀ ਵੀ ਸੀ) ਜਸਮੇਰ ਕੌਰ (੪੦ ਸਾਲ)

ਜਟਾਣੇ ਦੇ ਚਾਚੇ ਦੀ ਸੱਤਵੀਂ ਕਲਾਸ 'ਚ ਪੜ੍ਹਦੀ ਲੜਕੀ ਮਨਪ੍ਰੀਤ ਕੌਰ (੧੩ ਸਾਲ)

ਭਾਈ ਜਟਾਣੇ ਦਾ ਪੋਲੀਓ ਗ੍ਰਸਤ ਭਾਣਜਾ ਸਿਮਰਨਜੀਤ ਸਿੰਘ (੫ ਸਾਲ)

ਇਨ੍ਹਾਂ ਚਾਰਾਂ ਨੂੰ ਕਿਸ ਬੇਰਹਿਮੀ ਨਾਲ ਗੋਲੀਆਂ ਦੇ ਨਾਲ ਭੁੰਨਿਆਂ ਗਿਆ,ਇਸ ਦਾ ਅੰਦਾਜ਼ਾ ਲਾਸ਼ਾ ਨੂੰ ਵੇਖ ਕੇ ਹੀ ਲਾਇਆ ਜਾ ਸਕਦਾ ਸੀ। ਪੋਲੀਓ ਗ੍ਰਸਤ ੫ ਸਾਲ ਦੇ ਬੱਚੇ ਨੂੰ ਮੰਜੇ ਦੇ ਉੱਪਰ ਹੀ ਗੋਲੀਆਂ ਦੇ ਨਾਲ ਭੁੰਨ ਦਿੱਤਾ ਗਿਆ ਸੀ ਜਦ ਕਿ ਬਾਕੀ ਲਾਸ਼ਾਂ ਕਮਰੇ ਅੰਦਰ ਖਿਲਰੀਆਂ ਪਈਆਂ ਸਨ।

ਅਗਲੀ ਭਲਕ ਜਦੋਂ ਇਸ ਵਾਰਦਾਤ ਦੀ ਖਬਰ ਇਲਾਕੇ ਵਿੱਚ ਫੈਲੀ,ਅੰਦਰਲੇ ਇੱਕ ਖੁਫੀਆਂ ਪੁਲੀਸ ਦੇ ਮੁਲਾਜ਼ਮ ਨੇ ਪਿੰਡ ਦੇ ਇੱਕ ਸ਼ਖਸ਼ ਨਾਲ ਇਸ ਬਾਰੇ ਗੱਲਬਾਤ ਕਰਦਿਆਂ ਸਰਸਰੀ ਪੁਛ ਲਿਆ,

ਕਿੰਨੇ ਮੈਂਬਰ ਮਾਰੇ ਗਏ ਆ?

ਚਾਰ............,ਉਸ ਨੇ ਦੱਸਿਆ।

ਹੈਂ...! ਚਾਰ .......? ਮੈਂ ਤਾਂ ਸੁਣਿਆਂ ਸੀ ਪੰਜ ਮੈਂਬਰ ਨੇ ............।

ਉਸ ਖੁਫੀਆਂ ਮੁਲਾਜ਼ਮ ਨੇ ਹੈਰਾਨੀ ਨਾਲ ਕਿਹਾ।

ਉਸ ਖੁਫੀਆਂ ਮਹਿਕਮੇਂ ਦੇ ਮੁਲਾਜ਼ਮ ਦੀ ਇਸ ਹੈਰਾਨੀ ਦੀ ਸਮਝ ਵੀ ਪਰਵਾਰ ਤੇ

ਇਲਾਕੇ ਦੇ ਮੈਂਬਰਾਂ ਨੂੰ ਬਾਅਦ ਵਿੱਚ ਲੱਗੀ ।ਦਰ ਅਸਲ ਇਸ ਵਾਰਦਾਤ ਤੋਂ ਪਹਿਲਾਂ ਜਦੋਂ ਸਵੇਰ ਦੇ ਸਮੇਂ ਹਿੰਦੁਸਤਾਨੀ ਪੁਲਸ ਦੀ ਟੋਲੀ ਭਾਈ ਜਟਾਣੇ ਦੇ ਘਰ ਗੇੜਾ ਮਾਰ ਕੇ ਗਈ ਸੀ ਤਾਂ ਉਸ ਸਮੇਂ ਘਰ ਵਿੱਚ ਪੰਜ ਮੈਂਬਰ ਸਨ ।ਪਰ ਉਨ੍ਹੀ ਦਿਨੀਂ ਹਿੰਦੁਸਤਾਨੀ ਪੁਲੀਸ ਦੀ ਵਹਿਸ਼ਤ ਤੋਂ ਬਚਣ ਲਈ ਪਰਿਵਾਰ ਦੇ ਮਰਦ ਮੈਂਬਰ ਘਰ ਨਹੀਂ ਸੀ ਸੌਂਦੇ, ਆਸੇ ਪਾਸੇ ਸੌਂਦੇ ਸੀ ।ਇਸ ਲਈ ਉਸ ਦਿਨ ਘਰ ਵਿੱਚ ਹਿੰਦੁਸਤਾਨੀ ਪੁਲੀਸ ਵੱਲੋਂ ਵੇਖਿਆ ਗਿਆ ਪੰਜਵਾਂ ਮੈਂਬਰ ਭਾਈ ਜਟਾਣੇ ਦੇ ਚਾਚੇ ਦਾ ਲੜਕਾ ਹਰਪ੍ਰੀਤ ਸਿੰਘ ਰਾਤ ਨੂੰ ਸੌਣ ਲਈ ਕਿਤੇ ਹੋਰ ਗਿਆ ਹੋਇਆ ਸੀ,ਜਿਸ ਕਾਰਨ ਉਹ ਬਚ ਗਿਆ ਪਰ ਹਿੰਦੁਸਤਾਨੀ ਖੁਫ਼ੀਆ ਮਹਿਕਮਾ ਭਾਈ ਬਲਵਿੰਦਰ ਸਿੰਘ ਜਟਾਣੇ ਦੇ ਪਰਿਵਾਰ ਦੇ ਪੰਜ ਮੈਂਬਰਾਂ ਦੇ ਹੀ ਮਾਰੇ ਜਾਣ ਦੇ ਭਰਮ ਵਿੱਚ ਸੀ।ਭਾਈ ਜਟਾਣੇ ਦੇ ਬੇਦੋਸ਼ੇ ਪਰਿਵਾਰ 'ਤੇ ਇਹ ਕਹਿਰ ਵਰਤਾ ਕੇ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਨੇ ਆਪਣੀ ਵੱਲੋਂ ਬਹੁਤ ਵੱਡਾ ਬਹਾਦਰੀ ਦਾ ਕਾਰਨਾਮਾ ਕਰ ਵਿਖਾਇਆ ਸੀ, ਪਰ ਖਬਰ ਮਿਲਣ ਤੇ ਭਾਈ ਬਲਵਿੰਦਰ ਸਿੰਘ ਜਟਾਣੇ ਜੋ ਪ੍ਰਤੀ ਕਰਮ ਸੀ,ਉਸ ਨੂੰ ਜੇਕਰ ਹਿੰਦੁਸਤਾਨੀ ਜਬਰ ਜੁਲਮ ਦੇ ਮੂੰਹ ਉੱਤੇ ਸਿੱਖੀ ਸਿਦਕ ਤੇ ਸਬਰ ਦੀ ਕਰਾਰੀ ਚਪੇੜ ਕਹਿ ਲਿਆ ਜਾਵੇ ਤਾਂ ਉਹ ਅਤਿ ਕਥਨੀ ਨਹੀਂ ਹੋਵੇਗੀ ।ਭਾਈ ਜਟਾਣੇ ਦਾ ਪ੍ਰਤੀਕਰਮ ਸੀ:

ਓਹਨਾਂ ਦੀ ਸਕੀਮ ਹੋਊ ਕਿ ਸਾਡੇ ਪਰਿਵਾਰ ਮਾਰ ਕੇ ਉਹ ਸਾਨੂੰ ਜਾਨੂੰਨੀ ਬਣਾ ਦੇਣਗੇ ,ਭਈ ਅਸੀਂ ਵੀ ਬਦਲਾ ਲੈਣ ਲਈ ਬੇਦੋਸ਼ੇ ਪਰਿਵਾਰ ਮਾਰਾਂਗੇ ਤੇ ਲੀਹੋਂ ਉਖੜਜਾਂਗੇ ,ਪਰ ਆਪਾਂ ਕਿਸੇ ਦਾ ਬੇਦੋਸ਼ਾ ਪਰਿਵਾਰ ਨਹੀ ਮਾਰਨਾਂ..........।'

ਫਿਰ ਵੀ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਭੈਭੀਤ ਸੀ ਕਿ ਜਟਾਣਾ ਕਿਤੇ ਜ਼ਖਮੀਂ ਸ਼ੇਰ ਵਾਂਗ ਕੋਈ ਵੱਡਾ ਝਪਟਾ ਨਾਂ ਮਾਰੇ ,ਇਸ ਲਈ ਭਾਈ ਜਟਾਣੇ ਦੇ ਪਿਛੇ ਪੂਰੀ ਤਾਕਤ ਝੋਕ ਦਿੱਤੀ ਗਈ ।ਪਰਿਵਾਰ ਦੇ ਕਤਲ ਤੋਂ ਠੀਕ ਚਾਰ ਦਿਨ ਬਾਅਦ ਭਾਈ ਬਲਵਿੰਦਰ ਸਿੰਘ ਜਟਾਣਾ ਤੇ ਭਾਈ ਚਰਨਜੀਤ ਸਿੰਘ ਚੰਨਾ ਇੱਕ ਮੁਖ਼ਬਰ ਦੀ ਮੁਖ਼ਬਰੀ ਦੇ ਆਧਾਰ ਤੇ ਹਿੰਦੁਸਤਾਨੀ ਫੋਰਸਾਂ ਦੇ ਘੇਰੇ ਵਿੱਚ ਆ ਗਏ। ਜਿਊਂਦੇ ਜੀਅ ਪੁਲੀਸ ਦੇ ਹੱਥ ਆਉਣ ਦੀ ਬਜਾਏ ਸੂਰਮਿਆਂ ਨੇ ਮੌਤ ਨੂੰ ਗਲ ਲਾਉਣ ਦਾ ਰਾਹ ਚੁਣਿਆ ਤੇ ਸਾਇਆਨਾਈਡ ਖਾ ਕੇ ਕੌਮ ਨੂੰ ਅਲਵਿਦਾ ਕਹਿ ਗਏ ।ਜਿਸ ਸਿਆਣਪ ਤੇ ਜਿਗਰੇ ਦਾ ਸਬੂਤ ਭਾਈ ਬਲਵਿੰਦਰ ਸਿੰਘ ਜਟਾਣਾ ਨੇ ਆਪਣੇ ਪਰਿਵਾਰ ਦੇ ਮਾਰੇ ਜਾਣ ਤੋਂ ਬਾਅਦ ਦਿੱਤਾ ਸੀ, ਉਸ ਨਾਲ ਉਸ ਦੇ ਬੇਦੋਸ਼ੇ ਪਰਿਵਾਰ ਦੀ ਕਾਤਲ ਹਿੰਦੋਸਤਾਨ ਦੀ ਸਮੁੱਚੀ ਸਰਕਾਰੀ ਮਸ਼ੀਨਰੀ ਦਾ ਭਾਵਨਾਤਮਕ ਪੱਧਰ ਉਪਰ ਕੱਦ ਭਾਈ ਜਟਾਣੇ ਦੇ ਕੱਦ ਸਾਂਹਵੇਂ ਵੀ ਬਹੁਤ ਹੀ ਨਿਗੂਣਾ ਜਿਹਾ ਹੋ ਕੇ ਰਹਿ ਜਾਂਦਾ ਹੈ।



# ਪੂਹਲੇ ਵਲੋਂ ਗੱਜਣ ਸਿੰਘ ਦਾ ਹੌਲਨਾਕ ਕਤਲ

ਪਿੰਡ ਸੁਰਸਿੰਘ ਦਾ ਵਸਨੀਕ ਗੱਜਣ ਸਿੰਘ ਪੂਹਲੇ ਪਾਸ ਰਿਹਾ ਕਰਦਾ ਸੀ। ਕਾਫੀ ਪੁਰਾਣਾ ਨਿਹੰਗ ਸਿੰਘ ਹੋਣ ਕਰਕੇ ਇਹ ਪੂਹਲੇ ਦੀਆਂ ਕਰਤੂਤਾਂ ਤੋਂ ਵਾਕਿਫ ਸੀ। ਪੂਹਲਾ ਆਪਣੇ ਦਲ ਸਮੇਤ ਘੁਮਾਣ (ਜਿਲ੍ਹਾ ਗੁਰਦਾਸਪੁਰ) ਬੈਠਾ ਸੀ ਕਿ ਗੱਜਣ ਸਿੰਘ ਨੇ ਆ ਕੇ ਕਿਹਾ ਕਿ ਮੈਂ ਕੁਝ ਦਿਨਾਂ ਲਈ ਹਜ਼ੂਰ ਸਾਹਿਬ ਜਾਣਾ ਹੈ ਮੈਨੂੰ ਕੁਝ ਦਿਨਾਂ ਦੀ ਛੁੱਟੀ ਦੇ ਦਿਉ। ਪੂਹਲੇ ਨੇ ਜਵਾਬ ਦਿੱਤਾ ਕਿ ਸ਼ਾਮ ਨੂੰ ਗੱਲ ਕਰਾਂਗੇ। ਕੁਝ ਦਿਨ ਗੱਜਣ ਸਿੰਘ ਛੁਟੀ ਮੰਗਦਾ ਰਿਹਾ ਅਤੇ ਪੂਹਲਾ ਉਸ ਨੂੰ ਟਾਲਦਾ ਰਿਹਾ। ਦਰਅਸਲ ਪੂਹਲੇ ਨੂੰ ਡਰ ਸੀ ਕਿ ਗੱਜਣ ਸਿੰਘ ਦਲ ਵਿੱਚੋਂ ਇਕ ਵਾਰੀ ਜਾਣ ਤੋਂ ਬਾਅਦ ਫਿਰ ਵਾਪਸ ਨਹੀਂ ਆਵੇਗਾ ਅਤੇ ਹੋ ਸਕਦਾ ਹੈ ਕਿਤੇ ਮੇਰੀਆਂ ਕਰਤੂਤਾਂ ਹੀ ਜਗ-ਜਾਹਿਰ ਨਾ ਕਰ ਦੇਵੇ।

ਜ਼ਿਕਰਯੋਗ ਹੈ ਕਿ ਪੂਹਲੇ ਦੇ ਦਲ ਵਿਚੋਂ ਨਿਕਲਣਾ ਬਹੁਤ ਮੁਸ਼ਕਿਲ ਕੰਮ ਸੀ ਕਿਉਂਕਿ ਜਿਹੜਾ ਵੀ ਪੂਹਲੇ ਕੋਲੋਂ ਵਾਪਸੀ ਜਾਣ ਦੀ ਛੁੱਟੀ ਮੰਗਦਾ ਸੀ ਉਸ ਦਾ ਕੁੱਟ-ਕੁੱਟ ਕੇ ਬੁਰਾ ਹਾਲ ਕਰ ਦਿੱਤਾ ਜਾਂਦਾ। ਇਕ ਦਿਨ ਸਵੇਰੇ-ਸਵੇਰੇ ਪੂਹਲੇ ਨੇ ਸਵਰਨਜੀਤ ਸਿੰਘ ਨੂੰ ਬੁਲਾਇਆ ਅਤੇ ਕਿਹਾ ਕਿ ਚੰਡੀਗੜ੍ਹ ਤੋਂ ਸ਼ਟਰਿੰਗ ਦਾ ਸਮਾਨ ਲੈ ਕੇ ਆਵੇ ਕਿਉਂਕਿ ਅਗਲੇ ਦਿਨਾਂ ਵਿੱਚ ਘੁਮਾਣ ਡੇਰੇ ਤਪਿਆਣੇ ਦੀ ਛੱਤ ਉਪਰ ਲੈਂਟਰ ਪੈਣਾ ਸੀ। ਉਸ ਸਮੇਂ ਫਿਰ ਗੱਜਣ ਸਿੰਘ ਆਇਆ ਅਤੇ ਹਜ਼ੂਰ ਸਾਹਿਬ ਜਾਣ ਲਈ ਛੁੱਟੀ ਮੰਗੀ। ਪੂਹਲੇ ਨੇਂ ਕਿਹਾ ਕਿ ਸ਼ਾਮ ਨੂੰ ਵਿਚਾਰ ਕਰਾਂਗੇ। ਪੂਹਲੇ ਨੇ ਸਵਰਨਜੀਤ ਸਿੰਘ ਨੂੰ ਚੰਡੀਗੜ੍ਹ ਤੋਰ ਦਿੱਤਾ ਅਤੇ ਆਪ ਕੁਝ ਹੋਰ ਸਾਥੀਆਂ ਗੁੰਡਿਆਂ ਜਿੰਨਾਂ ਵਿਚ ਕਾਲਾ, ਬੱਚੀ (ਬਚਨ ਸਿੰਘ) ਪੁੱਤਰ ਅਜੀਤ ਸਿੰਘ ਮਾਹੀਆ ਆਦਿ ਨਾਲ ਬੈਠ ਕੇ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ।

ਕੁਝ ਸਮਾਂ ਬਾਅਦ ਪੂਹਲੇ ਨੇ ਸਵਰਨਜੀਤ ਸਿੰਘ ਨੂੰ ਫੋਨ ਕੀਤਾ ਅਤੇ ਚੰਡੀਗੜ੍ਹ ਤੋਂ ਇਕ ਸਮਾਨ ਲਿਆਉਣ ਲਈ ਕਿਹਾ। ਇਸ ਸਮਾਨ ਦਾ ਸਬੰਧ ਰਾਤ ਦੀ ਰੰਗੀਨੀ ਨਾਲ ਸੀ। ਦਰਅਸਲ ਪੂਹਲੇ ਦਾ ਭਾਵ ਸੀ ਕਿ ਸਵਰਨਜੀਤ ਸਿੰਘ ਕੁਝ ਦੇਰੀ ਨਾਲ ਆਏ। ਸਵਰਨਜੀਤ ਸਿੰਘ ਨੇ ਵੀ ਕੁਝ ਸਮਾਂ ਚੰਡੀਗੜ੍ਹ ਬਿਤਾਇਆ ਅਤੇ ਸ਼ਾਮ ਨੂੰ ਸ਼ਟਰਿੰਗ ਦਾ ਸਮਾਨ ਲੈ ਕੇ ਵਾਪਸ ਆ ਗਿਆ।

ਠੰਡ ਦਾ ਮੌਸਮ ਸੀ ਜਦੋਂ ਸ਼ਾਮ ਨੂੰ ਸਵਰਨਜੀਤ ਸਿੰਘ ਵਾਪਸ ਆਇਆ ਤਾਂ ਤੰਬੂ ਵਿੱਚ ਪੂਹਲਾ ਅਤੇ ਉਸ ਦੇ ਸਾਥੀ ਸ਼ਰਾਬ ਪੀ ਰਹੇ ਸਨ ਅਤੇ ਨਾਲ ਹੀ ਗੱਜਣ ਸਿੰਘ ਦੀ ਕੁੱਟਮਾਰ

ਕਰ ਰਹੇ ਸਨ। ਜਦੋਂ ਸਵਰਨਜੀਤ ਸਿੰਘ ਨੇ ਜਾ ਕੇ ਵੇਖਿਆਂ ਤਾਂ ਗੱਜਣ ਸਿੰਘ ਬੇਹੋਸ਼ੀ ਦੀ ਹਾਲਤ ਵਿੱਚ ਪਿਆ ਸੀ ਅਤੇ ਪੂਹਲਾ ਆਪਣੇ ਸਾਥੀਆਂ ਨਾਲ ਨਸ਼ੇ ਦੀ ਹਾਲਤ ਵਿੱਚ ਅਜੇ ਵੀ ਕੁੱਟਮਾਰ ਕਰੀ ਜਾ ਰਿਹਾ ਸੀ। ਸਵਰਨਜੀਤ ਸਿੰਘ ਤੋਂ ਬਿਨਾਂ ਪੂਹਲੇ ਦੇ ਦਲ ਦੇ ਤਕਰੀਬਨ ਸਾਰੇ ਹੀ ਨਿਹੰਗ ਰੱਜ ਕੇ ਸ਼ਰਾਬ ਪੀਂਦੇ ਸਨ।

ਗੱਜਣ ਸਿੰਘ ਉਪਰ ਕਾਫੀ ਸਮਾਂ ਤਸ਼ੱਦਦ ਹੁੰਦਾ ਰਿਹਾ ਅਤੇ ਕੁੱਟ ਖਾਂਦਿਆਂ ਉਸ ਦੀ ਮੌਤ ਹੋ ਗਈ। ਪੂਹਲੇ ਅਤੇ ਉਸ ਦੇ ਸਾਥੀ ਗੱਜਣ ਸਿੰਘ ਨੂੰ ਮਾਰਨ ਦੀ ਖੁਸ਼ੀ ਵਿਵ ਪੈਗ ਤੇ ਪੈਗ ਟਕਰਾ ਕੇ ਪੀ ਰਹੇ ਸਨ। ਕੁਝ ਸਮੇਂ ਬਾਅਦ ਪੂਹਲੇ ਨੇ ਸਾਥੀਆਂ ਨੂੰ ਕਿਹਾ ਕਿ ਹੁਣ ਜਿਪਸੀਆਂ ਤਿਆਰ ਕਰੋ। ਇਸ (ਗੱਜਣ ਸਿੰਘ) ਦੀ ਲਾਸ਼ ਨੂੰ ਟਿਕਾਣੇ ਲਗਾ ਕੇ ਆਈਏ। (ਜ਼ਿਕਰਯੋਗ ਹੈ ਕਿ ਪੂਹਲੇ ਨਾਲ ਕਈ ਪੁਲਿਸ ਵਾਲੇ ਮੁਲਾਜ਼ਮ ਵੀ ਸਨ ਪਰੰਤੂ ਪੂਹਲਾ ਉਹਨਾਂ ਨੂੰ ਦੂਰ ਹੀ ਰੱਖਦਾ ਸੀ ਅਤੇ ਅਜਿਹੇ ਭੇਤ ਲੁਕਾਉਂਦਾ ਸੀ) ਪੂਹਲੇ ਨੇ ਆਪਣੇ ਨਿਹੰਗ ਸਾਥੀ ਲਏ ਅਤੇ ਲਾਸ਼ ਨੂੰ ਤੰਬੂ ਵਿੱਚ ਬਾਹਰ ਕੱਢਣ ਲੱਗਾ। ਤੰਬੂ ਬਹੁਤ ਛੋਟਾ ਸੀ ਅਤੇ ਲਾਸ਼ ਠੰਡ ਨਾਲ ਆਕੜ ਚੁੱਕੀ ਸੀ। ਕਾਹਲੀ ਨਾਲ ਪੂਹਲੇ ਨੇ ਤੰਬੂ ਦਾ ਇਕ ਪਾਸਾ ਪਾੜਿਆ ਅਤੇ ਸਾਥੀਆਂ ਨੇ ਲਾਸ਼ ਚੁੱਕ ਕੇ ਜਿਪਸੀ ਵਿੱਚ ਪਿਛੇ ਸੁੱਟ ਦਿੱਤੀ ਅਤੇ ਉਪਰ ਤਰਪਾਲ ਪਾ ਦਿੱਤੀ। ਸਵਰਨਜੀਤ ਸਿੰਘ ਵੀ ਨਾਲ ਹੀ ਸੀ।

ਦੋ ਜਿਪਸੀਆਂ ਵਿੱਚ ਸਵਾਰ ਹੋ ਕੇ ਪੂਹਲਾ ਸਾਥੀਆਂ ਸਮੇਤ ਲਾਸ਼ ਨੂੰ ਟਿਕਾਣੇ ਲਗਾਉਣ ਲਈ ਤੁਰ ਪਿਆ। ਘੁਮਾਣ ਤੋਂ ਬਾਬਾ ਦੀਪ ਸਿੰਘ ਹੋਰਾਂ ਦੇ ਪਿੰਡ ਸਮਰਾਏ ਕੋਲ ਗਿਆ ਕਿਉਂਕਿ ਉਥੋਂ ਦਰਿਆ ਬਿਆਸ ਵੱਲ ਗੱਡੀਆਂ ਉਤਾਰੀਆਂ ਜਾ ਸਕਦੀਆਂ ਸਨ। ਢਾਹੇ ਤੋਂ ਜਾ ਕੇ ਗੱਡੀਆਂ ਹੇਠਾਂ ਉਤਾਰੀਆਂ ਅਤੇ ਲਾਸ਼ ਨੂੰ ਜਿਪਸੀ ਵਿੱਚੋਂ ਕੱਢ ਕੇ ਹੇਠਾਂ ਸੁੱਟ ਲਿਆ।

ਪੂਹਲੇ ਨੇ ਸਾਥੀਆਂ ਨੂੰ ਕਿਹਾ ਕਿ ਲਾਸ਼ ਦੇ ਟੁਕੜੇ ਟੁਕੜੇ ਕਰ ਦਿਉ ਤਾਂ ਜੋ ਤੁਹਾਡਾ ਹੌਸਲਾ ਵਧੇ। ਪੂਹਲੇ ਦੇ ਸਾਥੀਆਂ ਨੇ ਜਿਪਸੀ ਵਿਚੋਂ ਇਕ ਲੱਕੜ ਦੀ ਮੁਢੀ ਅਤੇ ਟਾਪਾ (ਬਕਰੇ ਝਟਕਾਉਣ ਵਾਲਾ ਦਾਤਰ) ਕੱਢਿਆ ਅਤੇ ਲਾਸ਼ ਦੇ ਟੁਕੜੇ ਕਰਨੇ ਸ਼ੁਰੂ ਕਰ ਦਿੱਤੇ।

ਸਭ ਤੋਂ ਪਹਿਲਾਂ ਗੋਡਿਆਂ ਤੋਂ ਲਾਸ਼ ਨੂੰ ਟੁੱਕ ਕੇ ਪੈਰਾਂ ਤੱਕ ਦਾ ਹਿੱਸਾ ਵੱਖਰਾ ਕੀਤਾ ਅਤੇ ਲੱਤਾਂ ਨੂੰ ਵਗਾਹ ਕੇ ਦਰਿਆ ਵਿੱਚ ਮਾਰਿਆ। ਫਿਰ ਪੱਟਾਂ ਤੋਂ ਉਪਰ ਦੇ ਹਿੱਸੇ ਨੂੰ ਧੜ ਤੋਂ ਵੱਖਰਾ ਕੀਤਾ ਅਤੇ ਦਰਿਆ ਵਿਚ ਸੁੱਟ ਦਿੱਤਾ। ਫਿਰ ਧੜ ਨੂੰ ਟੁਕੜਿਆਂ ਵਿਚ ਵੱਢਿਆ ਅਤੇ ਵਾਰੀ-ਵਾਰੀ ਦਰਿਆ ਵਿੱਚ ਸੁੱਟ ਦਿੱਤਾ। ਹੁਣ ਕੇਵਲ ਸਿਰ ਹੀ ਰਹਿ ਗਿਆ ਸੀ ਪੂਹਲੇ ਨੇ ਸਿਰ ਨੂੰ ਵਾਲਾਂ ਤੋਂ ਫੜਿਆ ਅਤੇ ਘੁੰਮਾ ਕੇ ਬਹੁਤ ਜੋਰ ਦੀ ਦਰਿਆ ਵਿਚ ਸੁਟਿਆ ਅਤੇ ਕਿਹਾ 'ਲਉ ਮੱਛੀਓ, ਤੁਸੀਂ ਕੁਝ ਦਿਨ ਮਾਸ ਖਾਉ ਅਤੇ ਅਨੰਦ ਕਰੋ।' ਨਾਲ ਹੀ ਸਾਥੀਆਂ ਨੂੰ ਕਿਹਾ ਕਿ ਕੁਝ ਦਿਨ ਏਥੋਂ ਮੱਛੀਆਂ ਨਾਲ ਫੜਨਾ, ਇਹਨਾਂ ਨੂੰ ਗੱਜਣ ਸਿੰਘ ਦਾ ਮਾਸ ਖਾ ਲੈਣ ਦਿਉ।

ਪੂਹਲੇ ਦੇ ਸਾਥੀ ਨਿਹੰਗ ਬੜੇ ਜੋਸ਼ ਜਲਾਲ ਵਿੱਚ ਹੱਸ ਰਹੇ ਸਨ ਪ੍ਰੰਤੂ ਸਵਰਨਜੀਤ ਸਿੰਘ ਚੁੱਪ ਖੜਾ ਸੀ, ਡਰਿਆ ਅਤੇ ਸਹਿਮਿਆ ਹੋਇਆ ਸੀ ਕਿਉਂਕਿ ਉਹ ਸ਼ਰਾਬੀ ਨਹੀਂ ਸੀ ਅਤੇ

ਉਸ ਦੇ ਸਾਹਮਣੇ ਹੀ ਮਨੁੱਖੀ ਸਰੀਰ ਨੂੰ ਟੁਕਿਆ ਜਾ ਰਿਹਾ ਸੀ।

ਹੁਣ ਪੂਹਲੇ ਨੇ ਸਾਥੀਆਂ ਨੂੰ ਕਿਹਾ ਕਿ ਜਿਸ ਜਗ੍ਹਾ ਤੇ ਗੱਜਣ ਸਿੰਘ ਨੂੰ ਵੱਢਿਆ ਟੁਕਿਆ ਹੈ ਉਹ ਮਿੱਟੀ ਵੀ ਚੁੱਕ ਕੇ ਦਰਿਆ ਵਿੱਚ ਸੁੱਟ ਦਿਉ ਕਿਉਂਕਿ ਉਹ ਮਿੱਟੀ ਖੂਨ ਨਾਲ ਲਾਲ ਹੋ ਗਈ ਸੀ। ਸਾਥੀਆਂ ਨੇ ਮਿੱਟੀ ਨੂੰ ਚੁੱਕ ਦਰਿਆ ਵਿਚ ਸੁੱਟ ਦਿਤਾ। ਮੁਢੀ ਅਤੇ ਟਾਪੇ ਨੂੰ ਦਰਿਆ ਦੇ ਪਾਣੀ ਵਿੱਚ ਧੋਣ ਤੋਂ ਬਾਅਦ ਸਾਰਿਆਂ ਆਪਣੇ ਹੱਥ ਪੈਰ ਧੋਤੇ ਅਤੇ ਵਾਪਸ ਫਿਰ ਡੇਰੇ ਆ ਗਏ।

ਜ਼ਿਕਰਯੋਗ ਹੈ ਇਸੇ ਰਾਤ ਹੀ ਪੂਹਲੇ ਨੇ ਬਾਬਾ ਦੀਪ ਸਿੰਘ ਜੀ ਦੇ ਘਰ 'ਤੇ ਹਮਲਾ ਬੋਲ ਦਿੱਤਾ।



# ਸ਼ਹੀਦ ਦੀ ਬੇਟੀ ਤੇ ਵਹਿਸ਼ਤ ਦਾ ਪਰਛਾਵਾਂ

ਪ੍ਰਸਿਧ ਕਵੀਸ਼ਰ ਜੋਗਾ ਸਿੰਘ ਜੋਗੀ ਦਾ ਬੇਟਾ ਭਾਈ ਅਨੂਪ ਸਿੰਘ ਸ਼ਹੀਦ ਹੋ ਚੁੱਕਾ ਸੀ। ਉਸ ਦੀ ਬੇਟੀ ਰਤਿੰਦਰਬੀਰ ਕੌਰ ਪਿਤਾ ਦੀ ਸ਼ਹਾਦਤ ਸਮੇਂ ਬਹੁਤ ਛੋਟੀ ਸੀ। ੧੯ ਸਾਲ ਦੀ ਉਮਰ ਵਿਚ ਦਰਸ਼ਨ ਸਿੰਘ ਮੈਮੋਰੀਅਲ ਕਾਲਜ ਫੇਰੂਮਾਨ ਵਿਖੇ ਪੜ੍ਹ ਰਹੀ ਸੀ।

ਭਾਈ ਜੋਗਾ ਸਿੰਘ 'ਜੋਗੀ' ਕੌਮ ਦੇ ਵਧੀਆ ਕਵੀਸ਼ਰ ਹੋਣ ਕਰਕੇ ਤਕਰੀਬਨ ਸਾਰੇ ਹੀ ਧਾਰਮਿਕ ਜੋੜ ਮੇਲਿਆਂ ਵਿਚ ਹਾਜ਼ਰੀ ਭਰਦੇ ਰਹੇ ਹਨ। ਉਹਨਾਂ ਦਾ ਮੁੱਖ ਦਫ਼ਤਰ ਵੀ ਬਾਬੇ-ਬਕਾਲੇ ਹੋਣ ਕਰਕੇ ਨਿਹੰਗ ਜਥੇਬੰਦੀਆਂ ਨਾਲ ਉਹਨਾਂ ਦਾ ਵਧੇਰੇ ਆਉਣ ਜਾਣ ਰਿਹਾ। ਇਸ ਤਰ੍ਹਾਂ ਹੀ ਨਿਹੰਗ ਸਿੰਘਾਂ ਵਲੋਂ ਮਨਾਏ ਜਾਂਦੇ ਜੋੜ ਮੇਲਿਆਂ ਅਤੇ ਸਮਾਗਮਾਂ ਉਪਰ ਜਾਣ ਕਰਕੇ ਉਹਨਾਂ ਦੀ ਮੁਲਾਕਾਤ ਅਜੀਤ ਸਿੰਘ ਪੂਹਲੇ ਨਾਲ ਹੋ ਗਈ। ਪੂਹਲੇ ਦਾ 'ਜੋਗੀ' ਹੋਰਾਂ ਦੇ ਘਰ ਆਉਣਾ ਜਾਣਾ ਹੋ ਗਿਆ।

ਇਹ ਨੇੜਤਾ ਏਨੀ ਵੱਧ ਗਈ ਕਿ ਜਦੋਂ ਪੂਹਲੇ ਦੇ ਭਰਾ ਮਲਕੀਅਤ ਸਿੰਘ ਕੁੱਕੂ ਦਾ ਜਾਇਦਾਦ ਦੇ ਝਗੜੇ ਵਿੱਚ ਕਤਲ ਕਰ ਦਿੱਤਾ ਗਿਆ ਤਾਂ ਪੂਹਲੇ ਨੇ ਮਲਕੀਅਤ ਸਿੰਘ ਦੇ ਛੋਟੇ ਜਿਹੇ ਬੱਚੇ ਨੂੰ ਵੀ ਕੁਝ ਸਮੇਂ ਲਈ 'ਜੋਗੀ' ਦੇ ਘਰ ਛੱਡ ਦਿੱਤਾ। ਹੁਣ ਪੂਹਲੇ ਦੀ ਨਜ਼ਰ ਭਾਈ ਸ਼ਹੀਦ ਅਨੂਪ ਸਿੰਘ ਦੀ ਸਪੁੱਤਰੀ ਤੇ ਪਈ ਜੋ ਕਿ ਅਜੇ ਜਵਾਨੀ ਦੀ ਦਹਿਲੀਜ਼ ਤੇ ਪੈਰ ਹੀ ਧਰ ਰਹੀ ਸੀ। ਇਸ ਨੇ ਇਸ ਲੜਕੀ ਨਾਲ ਨੇੜਤਾ ਵਧਾਉਣੀ ਸ਼ੁਰੂ ਕਰ ਦਿੱਤੀ ਅਤੇ ਕਾਫ਼ੀ ਪੈਸੇ ਵੀ ਦੇਣੇ ਸ਼ੁਰੂ ਕਰ ਦਿੱਤੇ। ਛੋਟੀ ਉਮਰ ਹੋਣ ਕਰਕੇ ਬੱਚੀ ਲਾਲਚ ਵੱਸ ਪੂਹਲੇ ਦੇ ਨੇੜੇ ਹੁੰਦੀ ਗਈ ਕਿਉਂਕਿ ਉਮਰ ਵਿੱਚ ਪੂਹਲਾ ਉਸ ਦੇ ਪਿਤਾ ਸਮਾਨ ਸੀ। ਪੂਹਲਾ ਉਸ ਨੂੰ ਲਾਲਚ ਦੇ ਕੇ ਹੌਲੀ-ਹੌਲੀ ਆਪਣੇ ਜਾਲ ਵਿਚ ਫਸਾ ਰਿਹਾ ਸੀ। ਕਈ ਵਾਰ ਪੂਹਲੇ ਨੇ ਉਸ ਨੂੰ ਘਰੋਂ ਆਪਣੇ ਡੇਰੇ ਉਪਰ ਇਸ ਬਹਾਨੇ ਨਾਲ ਬੁਲਾ ਲੈਣਾਂ ਕਿ ਮੈਂ ਇਕੱਲਾ ਹਾਂ ਮੇਰੇ ਕੋਲ ਕੋਈ ਖਾਣਾ ਬਣਾਉਣ ਵਾਲਾ ਨਹੀਂ ਹੈ। ਤੂੰ ਆ ਕੇ ਮੇਰਾ ਖਾਣਾ ਬਣਾ ਦੇ। ਡੇਰੇ ਤੋਂ ਜਦੋਂ ਉਸ ਬੱਚੀ ਨੇ ਕਾਲਜ ਜਾਣਾ ਤਾਂ ਪੂਹਲੇ ਨੇ ਆਪ ਲਾਲ-ਬੱਤੀ ਵਾਲੀ ਗੱਡੀ ਵਿੱਚ ਉਸ ਨੂੰ ਕਾਲਜ ਭੇਜਣਾ। ਸੋ ਉਹ ਬੱਚੀ ਇਸ ਦੇ ਲਾਲਚ ਵਿੱਚ ਆ ਕੇ ਇਸ ਦੇ ਨੇੜੇ ਹੁੰਦੀ ਗਈ।

ਹੌਲੀ ਹੌਲੀ ਪੂਹਲੇ ਨੇ ਉਸ ਨੂੰ ਇਹ ਲਾਲਚ ਦਿੱਤਾ ਕਿ ਮੇਰੇ ਕੋਲ ਬਹੁਤ ਸੋਨਾ ਹੈ ਮੈਂ ਤੈਨੂੰ ਸਾਰਾ ਦੇ ਦਿਆਂਗਾ। ਕੁਝ ਸਮੇਂ ਬਾਅਦ ਪੂਹਲੇ ਨੇ ਉਸ ਬੱਚੀ ਨਾਲ ਸਰੀਰਕ ਸਬੰਧ ਬਣਾ ਲਏ। ਹੁਣ ਉਹ ਮਾਸੂਮ ਬੱਚੀ ਇਸ ਦੇ ਜਾਲ ਵਿਚ ਫਸ ਚੁੱਕੀ ਸੀ ਅਤੇ ਜਦੋਂ ਸਮਝ ਆਈ ਤਾਂ ਬਹੁਤ ਦੇਰ ਹੋ ਚੁੱਕੀ ਸੀ।

ਹੌਲੀ ਹੌਲੀ ਭਾਈ ਜੋਗਾ ਸਿੰਘ 'ਜੋਗੀ' ਅਤੇ ਆਮ ਰਿਸ਼ਤੇਦਾਰਾਂ ਨੂੰ ਵੀ ਪਤਾ ਲੱਗ

ਗਿਆ ਕਿ ਬੱਚੀ ਨਾਲ ਕੀ ਬੀਤ ਰਹੀ ਹੈ। ਕਈ ਵਾਰ ਜੋਗਾ ਸਿੰਘ ਬੱਚੀ ਨੂੰ ਲੈਣ ਪੂਹਲੇ ਦੇ ਡੇਰੇ ਗਏ ਪ੍ਰੰਤੂ ਪੂਹਲੇ ਨੇ ਬੱਚੀ ਨੂੰ ਮਿਲਣ ਵੀ ਨਾ ਦਿੱਤਾ ਸਗੋਂ ਜਦੋਂ ਜੋਗਾ ਸਿੰਘ ਜੋਗੀ ਡੇਰੇ ਤੋਂ ਵਾਪਸ ਮੁੜਨ ਲਗੇ ਤਾਂ ਆਪਣੇ ਗੁੰਡਿਆਂ ਨੂੰ ਕਿਹਾ ਕਿ ਗੱਡੀ ਲੈ ਜਾਉ ਅਤੇ ਜੋਗੀ ਵਿਚ ਮਾਰ ਕੇ ਇਸ ਨੂੰ ਖ਼ਤਮ ਕਰ ਦਿਉ, ਮੈਂ ਆਪੇ ਇਸ ਨੂੰ ਐਕਸੀਡੈਂਟ ਦਾ ਰੂਪ ਦੇ ਦਿਆਂਗਾ। ਕੁਝ ਸਮੇਂ ਬਾਅਦ ਕਿਸੇ ਤਰੀਕੇ ਇਸ ਬੱਚੀ ਨੂੰ ਘਰ ਲਿਆਂਦਾ ਗਿਆ। ਪਰ ਕੁਝ ਹੀ ਦਿਨਾਂ ਬਾਅਦ ਪੂਹਲਾ ਫਿਰ ਉਸ ਨੂੰ ਜ਼ਬਰਦਸਤੀ ਚੁੱਕ ਲਿਆਇਆ।

ਉਦੋਂ ਲਗਾਤਾਰ ੨ ਮਹੀਨੇ ਮਾਸੂਮ ਰਤਿੰਦਰਬੀਰ ਕੌਰ ਘਰ ਵਾਪਸ ਨਹੀਂ ਸੀ ਪਹੁੰਚੀ ਜਦੋਂ ਸਰਕਾਰੇ ਦਰਬਾਰੇ ਕੋਈ ਸੁਣਵਾਈ ਨਾਂ ਹੋਈ ਤਾਂ ਹਾਰ ਕੇ ਹਾਈ ਕੋਰਟ ਵਿੱਚ ਰਿੱਟ ਪਾਈ ਗਈ ।ਹਾਈ ਕੋਰਟ ਨੇ ਸਬੰਧਤ ਇਲਾਕੇ ਦੇ ਪੁਲੀਸ ਅਧਿਕਾਰੀਆਂ ਤੋਂ ਜਵਾਬ ਮੰਗਿਆ। ਉਹ ਅਫਸਰ ਪੂਹਲੇ ਕੋਲ ਗਏ ਤੇ ਕਹਿਣ ਲੱਗੇ ਹੁਣ ਸਾਨੂੰ ਕੋਈ ਜਵਾਬ ਦੇਣਾ ਪੈਣਾ ਹੈ ,ਕੋਈ ਹੀਲਾ ਕਰੋ।

ਪੂਹਲੇ ਨੇ ਕਾਨੂੰਨੀ ਦਾਅ ਪੇਚਾਂ ਦੀ ਸੂਝ ਰੱਖਣ ਵਾਲੇ ਯਾਰ ਐਡਵੋਕੇਟ ਦੀਪਇੰਦਰ ਸਿੰਘ ਢਿਲੋਂ ਤੱਕ ਪਹੁੰਚ ਕੀਤੀ ।ਉਸ ਨੇ ਨਾਬਾਲਿਗ ਰਤਿੰਦਰਬੀਰ ਕੌਰ ਦੇ ਕਾਨੂੰਨੀ ਤੌਰ ਤੇ ਪੂਹਲੇ ਦੇ ਨਾਲ ਮੈਰਿਜ-ਰਜਿਸਟਰੇਸ਼ਨ ਦੇ ਕਾਗਜ਼ ਤਿਆਰ ਕਰ ਦਿੱਤੇ। ਪੂਹਲੇ ਦੇ ਜੁੰਡੀ ਦੇ ਯਾਰਾਂ ਨੇ ਹਾਈ ਕੋਰਟ ਨੂੰ ਸੂਚਨਾਂ ਭੇਜ ਦਿੱਤੀ ,ਲੜਕੀ ਨੇ ਆਪਣੀ ਮਰਜ਼ੀ ਨਾਲ ਪੂਹਲੇ ਨਾਲ ਵਿਆਹ ਕਰਵਾਇਆ ਹੈ ਤੇ ਉਹ ਦੇ ਕੋਲ ਮਰਜ਼ੀ ਨਾਲ ਰਹਿ ਰਹੀ ਹੈ।

ਕਾਨੂੰਨੀ ਚਾਰਾਜੋਈ ਤੋਂ ਵਿਹਲਾ ਹੋ ਕੇ ਪੂਹਲੇ ਨਾਂ ਦੇ ਇਸ ਦਰਿੰਦੇ ਨੇ ਭਾਈ ਜੋਗਾ ਸਿੰਘ ਦਾ ਗੁੱਸਾ ਵੀ ਉਸ ਦੀ ਮਾਸੂਮ ਪੋਤਰੀ ਤੇ ਕੱਢਿਆ ।ਉਸ ਮਾਸੂਮ ਬਾਲੜੀ ਨੂੰ ਪੂਹਲੇ ਨੇ ਨਿਹੰਗ ਬਾਣੇ ਹੇਠ ਲੁਕੇ ਆਪਣੇ ਬਾਕੀ ਬਦਮਾਸ਼ ਸਾਥੀਆਂ ਦੇ ਹਵਾਲੇ ਕਰਕੇ ਵਾਰੀ-ਵਾਰੀ ਸਾਰਿਆ ਨੂੰ ਬਲਾਤਕਾਰ ਕਰਨ ਦਾ ਹੁਕਮ ਦਿੱਤਾ। ਮਾਸੂਮ ਰਤਿੰਦਰਬੀਰ ਕੌਰ ਉਪਰ ਸਾਰੀ ਰਾਤ ਵਹਿਸ਼ੀਆਨਾਂ ਕਹਿਰ ਢਾਇਆ ਗਿਆ। ਉਸ ਮਾਸੂਮ ਬਾਲੜੀ ਉਪਰ ਹੋਏ ਇਸ ਅੱਤਿਆਚਾਰ ਦਾ ਵੀ ਭਾਈ ਸਵਰਨਜੀਤ ਸਿੰਘ ਗਵਾਹ ਹੈ ।ਇਹ ਸ਼ਰਮਨਾਕ ਘਟਨਾਂ ਸਮੁੱਚੀ ਸਿੱਖ ਕੌਮ ਦੇ ਲਈ ਇੱਕ ਚੈਲਿੰਜ ਸੀ ,ਕਿਉਂ ਕਿ ਮਾਸੂਮ ਬਾਲੜੀ ਰਤਿੰਦਰਬੀਰ ਕੌਰ ਦਾ ਪਿਤਾ ਅਨੂਪ ਸਿੰਘ ਸਿੱਖ ਸੰਘਰਸ਼'ਚ ਜੂਝ ਕੇ ਸ਼ਹੀਦ ਹੋਇਆ ਸੀ। ਪਰ ਸਮੁੱਚੀ ਕੌਮ ਅੰਦਰੋਂ ਕੋਈ ਵੀ ਲੀਡਰ ਜਾਂ ਜਥੇਬੰਦੀ ਇੱਕ ਸ਼ਹੀਦ ਸਿੰਘ ਦੀ ਬਾਲੜੀ ਦੀ ਆਬਰੂ ਇੱਕ ਬਦਮਾਸ਼ ਟੋਲੇ ਤੋਂ ਬਚਾ ਨਾਂ ਸਕੀ।

ਇਸ ਵਹਿਸ਼ਤ ਨੂੰ ਆਪਣੇ ਜਿਸਮ ਤੇ ਹੰਢਾਅ ਕੇ ਮਾਸੂਮ ਬਾਲੜੀ ਦੀ ਹਾਲਤ ਨੀਮ-ਪਾਗਲਾਂ ਵਾਲੀ ਹੋ ਗਈ ਉਸ ਦੀ ਇਸ ਹਾਲਤ ਨੂੰ ਵੇਖ ਕੇ ਰਹਿਮ ਦਿਲ ਲੋਕ ਉਸ ਤੇ ਤਰਸ ਕਰਦੇ ਤੇ ਮਨ ਹੀ ਮਨ ਵਿੱਚ ਇਸ ਪੂਹਲੇ ਨਾਂ ਦੇ ਹਰਨਾਖਸ਼ ਦੇ ਪਾਪਾਂ ਦਾ ਘੜਾ ਛੇਤੀ ਭਰਨ ਦੀਆਂ ਅਰਜ਼ੋਈਆਂ ਕਰਦੇ।

ਅਖੀਰ ਇੱਕ ਦਿਨ ਪੂਹਲੇ ਦੀ ਗੈਰ ਹਾਜ਼ਰੀ ਵਿੱਚ ਭਾਈ ਜੋਗੀ ਤੇ ਹੋਰ ਰਿਸ਼ਤੇਦਾਰ ਆ ਕੇ ਨੀਮਪਾਗਲ ਰਤਿੰਦਰਬੀਰ ਕੌਰ ਨੂੰ ਲੈ ਗਏ ।ਇਥੇ ਪੂਹਲੇ ਦੇ ਗਿਰੋਹ ਵਿੱਚ ਰਹਿ ਕੇ ਕਿ ਗਿਆ ਮੋਰਿੰਡੇ ਦਾ ਇੱਕ ਰੱਬ ਦਾ ਭੈਅ ਰੱਖਣ ਵਾਲਾ ਨੌਜੁਵਾਨ ,ਜਿਸ ਨੇ ਉਸ ਉਪਰ ਵਰਤੇ

ਕਹਿਰ ਨੂੰ ਖੁਦ ਵੇਖਿਆ ਸੀ,ਉਸ ਨਾਲ ਵਿਆਹ ਕਰਵਾਉਣ ਲਈ ਅੱਗੇ ਆਇਆ।

ਜਦੋਂ ਪੂਹਲੇ ਨੂੰ ਪਤਾ ਲੱਗਾ ਕਿ ਉਸ ਦੇ ਜਥੇ ਦਾ ਇਕ ਨੌਜਵਾਨ ਬੀਬੀ ਰਤਿੰਦਰਬੀਰ ਕੌਰ ਨਾਲ ਵਿਆਹ ਕਰਵਾਉਣ ਲਈ ਰਾਜ਼ੀ ਹੋ ਗਿਆ ਹੈ ਤਾਂ ਪੂਹਲੇ ਨੇ ਉਸ ਨੂੰ ਫੋਨ ਕਰਕੇ ਕਿਹਾ ਕਿ ਮੈਂ ਤੈਨੂੰ ਖਤਮ ਕਰਕੇ ਹੀ ਛੱਡਾਂਗਾ, ਜਿਸ ਦੇ ਨਾਲ ਤੂੰ ਵਿਆਹ ਕਰਵਾਇਆ ਉਹ ਤਾਂ ਸਾਡੇ ਸਾਰੇ ਜਥੇ ਨੇ ਵਰਤੀ ਹੋਈ ਆ।

ਪੂਹਲੇ ਦੇ ਜ਼ੁਲਮਾਂ ਵਿਰੁੱਧ ਅਵਾਜ਼ ਉਠਾਉਣ ਵਾਲੇ ਜਥੇਦਾਰ ਦੀਪ ਸਿੰਘ ਤੇ ਉਨ੍ਹਾਂ ਦੇ ਜਥੇ ਦੇ ਦੀਆਂ ਤੇਗਾਂ ਦੀ ਛਾਂ ਹੇਠ ਇਹ ਵਿਆਹ ਤਾਂ ਹੋ ਗਿਆ,ਪਰ ਬਾਅਦ ਵਿੱਚ ਗੁੱਸੇ ਵਿੱਚ ਆ ਕੇ ਪੂਹਲੇ ਨੇ ਰਤਿੰਦਰਬੀਰ ਕੌਰ ਨਾਲ ਵਿਆਹ ਕਰਵਾਉਣ ਵਾਲੇ ਇਸ ਬਹਾਦਰ ਨੌਜਵਾਨ ਨੂੰ ਆਪਣੇ ਭਰਾ ਗੁੰਡੇ ਮਲਕੀਤ ਸਿੰਘ ਦੇ ਕਤਲ ਕੇਸ ਵਿੱਚ ਫਸਵਾ ਕੇ ਜੇਲ੍ਹ ਭਿਜਵਾ ਦਿੱਤਾ।

ਕੁਝ ਸਰੋਤਾਂ ਤੋਂ ਪਤਾ ਲਗਾ ਹੈ ਕਿ ਹੁਣ ਵੀ ਬੱਚੀ ਰਤਿੰਦਰਬੀਰ ਦੀ ਹਾਲਤ ਬਹੁਤ ਮਾੜੀ ਹੈ ਅਤੇ ਉਸ ਦੇ ਪਤੀ ਨੂੰ ਅਦਾਲਤ ਨੇ ਪੂਹਲੇ ਦੇ ਭਰਾ ਦੇ ਕਤਲ ਦੇ ਝੂਠੇ ਕੇਸ ਵਿਚ ਸਜ਼ਾ ਸੁਣਾ ਦਿੱਤੀ ਹੈ।

ਇਕ ਵਾਰੀ ਬਾਬਾ ਦੀਪ ਸਿੰਘ, ਭਾਈ ਸਰਵਨਜੀਤ ਸਿੰਘ ਅਤੇ ਹੋਰ ਸਿੰਘ ਸ: ਪ੍ਰਕਾਸ਼ ਸਿੰਘ ਬਾਦਲ ਨੂੰ ਮਿਲੇ ਜੋ ਕਿ ਚੋਣਾਂ ਦੌਰਾਨ ਘੁਮਾਣ (ਗੁਰਦਾਸਪੁਰ) ਵਿਖੇ ਆਇਆ ਸੀ। ਬਾਬਾ ਦੀਪ ਸਿੰਘ ਨੇ ਲਿਖਤੀ ਰੂਪ ਵਿੱਚ ਬੀਬੀ ਰਤਿੰਦਰਬੀਰ ਕੌਰ ਦੀ ਸਾਰੀ ਵਾਰਤਾ ਬਾਦਲ ਸਾਹਿਬ ਨੂੰ ਦਿਤੀ ਤਾਂ ਬਾਦਲ ਸਾਹਿਬ ਨੇ ਸ੍ਰੀ ਹਰਿਗੋਬਿੰਦ ਪੁਰ ਹਲਕੇ ਦੇ ਵਿਧਾਇਕ ਬਲਬੀਰ ਸਿੰਘ ਬਾਠ ਨੂੰ ਕਾਰਵਾਈ ਕਰਨ ਲਈ ਕਿਹਾ ਪ੍ਰੰਤੂ ਬਾਠ ਨੇ ਕੋਈ ਕਾਰਵਾਈ ਨਾ ਕਰਕੇ ਪੂਹਲੇ ਨਾਲ ਯਾਰੀ ਨਿਭਾਈ।



# ਜਸਬੀਰ ਸਿੰਘ, ਜਿਸ ਨੂੰ ਕਤਲ ਕਰਕੇ ਪੂਹਲੇ ਨੇ ਮਾਸ ਰਿੰਨ੍ਹਿਆ

ਮਾਝੇ ਦੇ ਕਾਫ਼ੀ ਮਸ਼ਹੂਰ ਪਿੰਡ ਵਰਪਾਲ ਖੁਰਦ ਵਿਖੇ ਵਸਦੇ ਸਧਾਰਨ ਪਰਿਵਾਰ ਵਾਲੇ ਸ. ਦਿਲੀਪ ਸਿੰਘ ਦਾ ਬੇਟਾ ਜਸਬੀਰ ਸਿੰਘ (ਜੱਸਾ ਨਿਹੰਗ) ਪਰਿਵਾਰਕ ਝਮੇਲਿਆਂ ਵਿਚ ਵਧੇਰੇ ਦਿਲਚਸਪੀ ਨਹੀਂ ਸੀ ਰੱਖਦਾ। ਕਈ ਵਾਰ ਕਾਰ ਸੇਵਾ ਵਾਲੇ ਬਾਬਿਆਂ ਨਾਲ ਚਲਾ ਜਾਂਦਾ ਅਤੇ ਕਈ ਕਈ ਦਿਨ ਘਰ ਵਾਪਿਸ ਨਾ ਮੁੜਦਾ। ਕਈ ਵਾਰ ਨਿਹੰਗ ਦਲਾਂ ਵਿਚ ਚਲਾ ਜਾਂਦਾ ਅਤੇ ਜਾ ਕੇ ਸੇਵਾ ਕਰਦਾ ਰਹਿੰਦਾ। ਅਨੇਕਾਂ ਵਾਰ ਨਿਹੰਗ ਸਿੰਘਾਂ ਨਾਲ ਜਾਣ ਕਰਕੇ ਉਹ ਦੁਮਾਲਾ ਸਜਾਉਂਦਾ ਅਤੇ ਬਾਣਾ ਪਹਿਨਦਾ ਜਿਸ ਕਰਕੇ ਆਮ ਲੋਕ ਉਸ ਨੂੰ ਜੱਸਾ ਨਿਹੰਗ ਹੀ ਸੱਦਦੇ।

ਅਨੇਕਾਂ ਵਾਰ ਉਹ ਪੂਹਲੇ ਦੇ ਡੇਰੇ ਵੀ ਗਿਆ ਤੇ ਸੇਵਾ ਕਰਦਾ ਰਹਿੰਦਾ ਬੜੇ ਸ਼ਰੀਫ਼ ਅਤੇ ਸਾਊ ਸੁਭਾਅ ਦਾ ਸੀ। ਉਸ ਨੂੰ ਘਰੇਲੂ ਜ਼ਿੰਮੇਵਾਰੀ ਦੇ ਦਾਇਰੇ ਵਿਚ ਲਿਆਉਣ ਲਈ ਸ. ਦਲੀਪ ਸਿੰਘ ਹੋਰਾਂ ਨੇ ਉਸ ਦਾ ਵਿਆਹ ਬੀਬੀ ਗੁਰਮੀਤ ਕੌਰ ਨਾਲ ਦਿੱਤਾ। (ਬੀਬੀ ਗੁਰਮੀਤ ਕੌਰ ਦੀ ਉਮਰ ਹੁਣ ਕਰੀਬ 38 ਸਾਲ ਅਤੇ ਦਸ਼ਮੇਸ਼ ਨਗਰ ਤਰਨ-ਤਾਰਨ ਰੋਡ ਅੰਮ੍ਰਿਤਸਰ ਵਿਖੇ ਰਹਿੰਦੇ ਹਨ)। ਸ. ਜਸਬੀਰ ਸਿੰਘ ਦੇ ਘਰ ਤਿੰਨ ਬੱਚੇ ਪੈਦਾ ਹੋਏ ਇਕ ਲੜਕੀ ਅਤੇ ਦੋ ਲੜਕੇ।

ਇਕ ਦਿਨ ਜਸਬੀਰ ਸਿੰਘ ਆਪਣੀ ਪਤਨੀ ਗੁਰਮੀਤ ਕੌਰ ਨੂੰ ਕਹਿੰਦਾ ਕਿ ਬੜੇ ਦਿਨ ਹੋਏ ਨੇ, ਮੈਂ ਕਿਤੇ ਸੇਵਾ ਕਰਨ ਨਹੀਂ ਗਿਆ। ਜ਼ਿਆਦਾ ਘਰ ਹੀ ਰਹਿੰਦਾ ਹਾਂ.... ਆਪਣੇ ਲਾਗੇ ਹੀ ਪੂਹਲੇ ਪਿੰਡ ਭਾਈ ਤਾਰੂ ਸਿੰਘ ਜੀ ਦੇ ਗੁਰਦੁਆਰੇ ਦੀ ਸੇਵਾ ਬਾਬਾ ਅਜੀਤ ਸਿੰਘ ਪੂਹਲਾ ਵੱਲੋਂ ਕਰਵਾਈ ਜਾ ਰਹੀ ਹੈ ਮੈਂ ਵੀ ਜਾ ਕੇ ਕੁਝ ਦਿਨ ਸੇਵਾ ਕਰ ਆਵਾਂ। ਘਰ ਕੁਝ ਦਿਨਾਂ ਬਾਅਦ ਵਾਪਸ ਆਉਣ ਦਾ ਲਾਰਾ ਲਾ ਕੇ ਜਸਬੀਰ ਸਿੰਘ (ਜੱਸਾ ਨਿਹੰਗ) ਪਿੰਡ ਪੂਹਲੇ ਅਜੀਤ ਸਿੰਘ ਨਿਹੰਗ ਪਾਸ ਦਲ ਵਿਚ ਆ ਗਿਆ।

ਬੀਬੀ ਗੁਰਮੀਤ ਕੌਰ ਕਾਫ਼ੀ ਸਮਾਂ ਉਡੀਕਰਦੀ ਰਹੀ ਪ੍ਰੰਤੂ ਜਸਬੀਰ ਸਿੰਘ ਵਾਪਸ ਨਾ ਆਇਆ। ਇਕ ਦਿਨ ਬੀਬੀ ਗੁਰਮੀਤ ਕੌਰ ਨੇ ਸੋਚਿਆ ਪਤਾ ਨਹੀਂ ਅਜੇ ਤੱਕ ਵਾਪਿਸ ਕਿਉਂ ਨਹੀਂ ਆਇਆ ਮੈਂ ਆਪ ਹੀ ਜਾ ਕੇ ਉਸ ਦਾ ਪੂਹਲੇ ਪਿੰਡ ਤੋਂ ਪਤਾ ਲੈ ਕੇ ਆਉਂਦੀ ਹਾਂ।

ਜਦੋਂ ਬੀਬੀ ਗੁਰਮੀਤ ਕੌਰ ਪੂਹਲੇ ਪਹੁੰਚੀ ਤਾਂ ਉਸ ਨੇ ਜਾ ਕੇ ਜਸਬੀਰ ਸਿੰਘ ਬਾਰੇ ਪੁੱਛਿਆ ਤਾਂ ਇਕ ਸੇਵਾਦਾਰ ਨੇ ਦੱਸਿਆ ਕਿ ਜੱਸਾ ਨਿਹੰਗ ਤਾਂ ਉਧਰ ਪਿਆ ਹੈ। ਬੀਬੀ ਉਧਰ ਗਈ ਤਾਂ ਆਪਣੇ ਪਤੀ ਦੀ ਹਾਲਤ ਵੇਖ ਕੇ ਡਾਡਾਂ ਨਿਕਲ ਗਈਆਂ। ਜੱਸਾ

ਸਿੰਘ ਨੂੰ ਬੇਸੁਰਤ ਕਰਕੇ ਇਕ ਟਰਾਲੀ ਵਿਚ ਸੁੱਟਿਆ ਹੋਇਆ ਸੀ, ਬੀਬੀ ਗੁਰਮੀਤ ਕੌਰ ਉਸ ਕੋਲ ਗਈ ਤਾਂ ਜੱਸਾ ਸਿੰਘ ਤਰਲੇ ਕੱਢਦਾ ਹੋਇਆ ਇਕੋ ਗੱਲ ਹੀ ਬਾਰ-ਬਾਰ ਕਹਿ ਰਿਹਾ ਸੀ ਜਾਓ ਜਾ ਕੇ ਬਾਬਾ ਜੀ (ਅਜੀਤ ਸਿਹੁੰ) ਤੋਂ ਮਾਫ਼ੀ ਮੰਗ ਲਵੋ ਅਤੇ ਮੈਨੂੰ ਛੁਡਾ ਕੇ ਲੈ ਜਾਵੋ।

ਬਾਬਾ (ਪੂਹਲਾ) ਉਸ ਸਮੇਂ ਨੇੜੇ ਨਹੀਂ ਸੀ ਅਤੇ ਹੌਲੀ-ਹੌਲੀ ਸਹਿਕਦੇ ਜੱਸਾ ਸਿੰਘ (ਜਸਬੀਰ ਸਿੰਘ) ਨੇ ਆਪਣੀ ਪਤਨੀ ਨੂੰ ਦੱਸਿਆ ਕਿ ਮੈਨੂੰ ਪੂਹਲੇ ਨੇ ਬਹੁਤ ਕੁੱਟਿਆ ਹੈ।

ਦਰਅਸਲ ਇਸ ਗੱਲ ਦਾ ਤਾਂ ਪੂਰਾ ਪਤਾ ਨਹੀਂ ਕਿ ਜੱਸਾ ਸਿੰਘ ਜਾਂ ਉਸ ਦੇ ਪਰਿਵਾਰ ਕੋਲੋਂ ਕਿਹੜੀ ਭੁੱਲ ਹੋਈ ਪ੍ਰੰਤੂ ਪੂਹਲੇ ਨੇ ਜੋ ਉਸ ਦਾ ਹਸ਼ਰ ਕੀਤਾ ਉਸ ਨੂੰ ਸੁਣ ਕੇ ਸਰੀਰ ਕੰਬ ਜਾਂਦਾ ਹੈ। ਸੇਵਾ ਕਰ ਰਹੇ ਜਸਬੀਰ ਸਿੰਘ ਨੂੰ ਪੂਹਲੇ ਨੇ ਕਿਲ੍ਹਾਨੁਮਾ ਗੁਰਦੁਆਰੇ ਦੇ ਅੰਦਰ ਬੁਲਾਇਆ। ਜਦੋਂ ਜਸਬੀਰ ਸਿੰਘ ਅੰਦਰ ਗਿਆ ਤਾਂ ਪੂਹਲਾ ਸ਼ਰਾਬ ਨਾਲ ਰੱਜਿਆ ਹੋਇਆ ਸੀ। ਕੁਝ ਗੱਲਾਂ ਕਰਨ ਤੋਂ ਬਾਅਦ ਜਸਬੀਰ ਸਿੰਘ ਨੇ ਕਿਹਾ ਕਿ ਬਾਬਾ ਜੀ ਬਹੁਤ ਦਿਨ ਹੋ ਗਏ ਨੇ ਹੁਣ ਮੈਂ ਪਿੰਡ ਚਲਾ ਜਾਵਾਂ। ਅਚਾਨਕ ਹੀ ਪੂਹਲਾ ਰੋਹ ਵਿਚ ਆ ਗਿਆ ਅਤੇ ਡਾਂਗ ਮੰਗਵਾ ਲਈ, ਸ਼ਰਾਬੀ ਹਾਲਤ ਵਿਚ ਪੂਹਲਾ ਡਾਂਗ ਲੈ ਕੇ ਜਸਬੀਰ ਸਿੰਘ ਨੂੰ ਬੇਫਿਕਰੀ ਨਾਲ ਕੁੱਟਦਾ ਰਿਹਾ।

ਕੁੱਟਦਿਆਂ-ਕੁਟਦਿਆਂ ਜਸਬੀਰ ਸਿੰਘ ਦੀਆਂ ਦੋਵੇਂ ਲੱਤਾਂ ਟੁੱਟ ਗਈਆਂ ਅਤੇ ਨਿਢਾਲ ਹੋ ਕੇ ਬੇਹੋਸ਼ ਹੋ ਗਿਆ ਤਾਂ ਪੂਹਲੇ ਨੇ ਸੇਵਾਦਾਰਾਂ ਨੂੰ ਕਿਹਾ ਇਸ ਨੂੰ ਗੁਰਦੁਆਰੇ ਦੇ ਬਾਹਰ ਸੁੱਟ ਦਿਓ। ਸਾਰੀ ਰਾਤ ਜੱਸਾ ਸਿੰਘ ਦਰਦ ਨਾਲ ਤੜਫਦਾ ਰਿਹਾ ਅਤੇ ਪੂਹਲਾ ਦੇ ਦਰਿੰਦੇ ਨਸ਼ੇ ਵਿਚ ਗੁੱਟ ਹੋ ਕੇ ਵਹਿਸ਼ੀ ਹਾਸਾ ਹੱਸਦੇ ਰਹੇ।

ਅਗਲੀ ਸਵੇਰ ਹੋਈ ਤਾਂ ਜਸਬੀਰ ਸਿੰਘ ਨੂੰ ਗੁਰਦੁਆਰੇ ਦੀਆਂ ਪੌੜੀਆਂ ਹੇਠ ਸੁਟ ਦਿੱਤਾ। ਸਾਰਾ ਦਿਨ ਫਿਰ ਜਸਬੀਰ ਸਿੰਘ ਉਥੇ ਹੀ ਪਿਆ ਰਿਹਾ। ਰਾਤ ਪਈ ਤਾਂ ਪੂਹਲੇ ਨੂੰ ਫਿਰ ਜਸਬੀਰ ਸਿੰਘ ਦਾ ਚੇਤਾ ਆ ਗਿਆ। ਪੂਹਲੇ ਨੇ ਫਿਰ ਰੱਜ ਕੇ ਸ਼ਰਾਬ ਪੀਤੀ ਅਤੇ ਆਪਣੇ ਦਰਿੰਦਿਆਂ ਨੂੰ ਹੁਕਮ ਕੀਤਾ ਕਿ ਜਸਬੀਰ ਨੂੰ ਲਿਆ ਕੇ ਵਿਹੜੇ ਦੇ ਵਿਚਕਾਰ ਲਿਟਾ ਦੇਵੋ। ਦਰਦ ਨਾਲ ਕਰਾਹ ਰਹੇ ਜਸਬੀਰ ਨੂੰ ਪੂਹਲੇ ਦੇ ਸਾਥੀਆਂ ਨੇ ਵਿਹੜੇ ਵਿਚ ਲਿਆ ਕੇ ਲਿਟਾ ਦਿੱਤਾ।

ਜਦੋਂ ਪੂਹਲੇ ਨੂੰ ਸ਼ਰਾਬ ਦਾ ਪੂਰਾ ਨਸ਼ਾ ਚੜ੍ਹ ਗਿਆ ਤਾਂ ਸਾਥੀਆਂ ਨੂੰ ਕਹਿੰਦਾ ਮੋਟਰਸਾਈਕਲ ਲੈ ਆਓ। ਸਾਥੀ ਮੋਟਰ ਸਾਈਕਲ ਲੈ ਆਏ ਅਤੇ ਪੂਹਲਾ ਸਟਾਰਟ ਕਰਕੇ ਉਪਰ ਬੈਠ ਗਿਆ। ਸ਼ਰਾਬ ਨਾਲ ਰੱਜਿਆ ਇਹ ਵਹਿਸ਼ੀ ਦਰਿੰਦਾ ਵਿਹੜੇ ਦੇ ਇਕ ਪਾਸਿਓਂ ਮੋਟਰ ਸਾਈਕਲ ਤੇਜ਼ ਭਜਾ ਕੇ ਲਿਆਉਂਦਾ ਅਤੇ ਨਿਢਾਲ ਪਏ ਜਸਬੀਰ ਦੀਆਂ ਸੱਟਾਂ ਨਾਲ ਜ਼ਖਮੀ ਲੱਤਾਂ ਦੇ ਉਪਰੋਂ ਲੰਘਾਉਂਦਾ। ਕਈ ਘੰਟੇ ਇਹ ਖੇਡ ਚਲਦੀ ਰਹੀ ਅਤੇ ਜਸਬੀਰ ਸਿੰਘ ਵਿਹੜੇ ਵਿਚ ਪਿਆ ਦਰਦ ਨਾਲ ਤੜਫਦਾ ਰਿਹਾ ਪ੍ਰੰਤੂ ਉਸ ਦੀ ਅਵਾਜ਼ ਕਿਸੇ ਨਾ ਸੁਣੀ।

ਪੂਹਲਾ ਅਜੇ ਵੀ ਸ਼ਰਾਰਤ ਭਰੀ ਖੇਡ ਖੇਡਕੇ ਉਚੀ-ਉਚੀ ਹੱਸ ਰਿਹਾ ਸੀ।

ਅਖ਼ੀਰ ਤੜਫਦਾ ਹੋਇਆ ਜਸਬੀਰ ਬੇਹੋਸ਼ ਹੋਇਆ ਅਤੇ ਫਿਰ ਉਸ ਨੂੰ ਗੁਰਦੁਆਰੇ

ਦੇ ਬਾਹਰ ਪੌੜੀਆਂ ਕੋਲ ਸੁੱਟ ਦਿੱਤਾ ਗਿਆ। ਇਹ ਸਾਰੀ ਗੱਲ ਸ. ਜਸਬੀਰ ਸਿੰਘ ਨੇ ਆਪਣੀ ਪਤਨੀ ਨੂੰ ਦੱਸੀ ਅਤੇ ਉਸ ਵਲੋਂ ਖ਼ਿਖੀਵਿੰਡ ਥਾਣੇ ਵਿਚ ਦਰਜ ਸ਼ਿਕਾਇਤ ਨੰ. 5 (ਮਿਤੀ 7-1-2004) ਵਿਚ ਪੂਰੀ ਤਰ੍ਹਾਂ ਲਿਖੀ ਹੋਈ ਹੈ।

ਬੀਬੀ ਗੁਰਮੀਤ ਕੌਰ ਨੇ ਜਦੋਂ ਸਾਰਾ ਹਾਲ ਸੁਣਿਆ ਤਾਂ ਘਬਰਾਈ ਅਤੇ ਰੋਂਦੀ ਕੁਰਲਾਉਂਦੀ ਅਜੀਤ ਸਿਹੁੰ ਪੂਹਲੇ ਕੋਲ ਗਈ ਅਤੇ ਮਿੰਨਤਾਂ ਕੀਤੀਆਂ ਕਿ ਸਾਨੂੰ ਬਖਸ਼ ਦਿਓ ਜੇਕਰ ਕੋਈ ਭੁੱਲ ਹੋ ਗਈ ਹੈ ਤਾਂ ਮੇਰੇ ਪਤੀ ਨੂੰ ਮਾਫ਼ ਕਰ ਦਿਓ... ਮੇਰੇ ਛੋਟੇ-ਛੋਟੇ ਬੱਚੇ ਹਨ ਮੇਰੇ ਤੇ ਤਰਸ ਖਾਓ... ਮੈਂ ਤੁਹਾਡੇ ਪੈਰੀਂ ਪੈਂਦੀ ਹਾਂ ਮੇਰੇ ਗਰੀਬਣੀ ਤੇ ਤਰਸ ਕਰੋ,.... ਮੇਰੇ ਪਤੀ ਨੂੰ ਮਾਫ਼ ਕਰ ਦਿਓ।

ਇਸ ਦਰਦਮਈ ਕੂਕ ਦਾ ਇਸ੍ਹ ਦਰਿੰਦੇ ਉਪਰ ਕੀ ਅਸਰ ਹੋਣਾ ਸੀ ਉਸ ਨੇ ਕਿਹਾ ਕਿ ਡੇਢ ਲੱਖ ਰੁਪਏ ਦਾ ਇੰਤਜ਼ਾਮ ਕਰਕੇ ਲੈ ਆਓ ਅਤੇ ਆਪਣੇ ਪਤੀ ਨੂੰ ਲੈ ਜਾਓ। ਗਰੀਬ ਘਰ ਵਿਚੋਂ ਏਨੇ ਪੈਸੇ ਦਾ ਇੰਤਜ਼ਾਮ ਕਿਥੋਂ ਹੋਣਾ ਸੀ... ਪਤੀ ਪੂਹਲੇ ਦੇ ਦਰ ਪਿਆ ਦਰਦ ਨਾਲ ਬਿਨਾਂ ਇਲਾਜ ਤੋਂ ਤੜਫਦਾ ਰਿਹਾ ਅਤੇ ਬੀਬੀ ਗੁਰਮੀਤ ਕੌਰ ਕਦੀਂ ਪੈਸਿਆਂ ਦਾ ਇੰਤਜ਼ਾਮ ਕਰਦੀ ਅਤੇ ਕਦੀਂ ਪੂਹਲੇ ਦੀਆਂ ਮਿੰਨਤਾਂ ਕਰਦੀ।

ਅਖੀਰ... ਜਦੋਂ ਆਖਰੀ ਵਾਰ ਬੀਬੀ ਆਪਣੇ ਪਤੀ ਨੂੰ ਵੇਖਣ ਗਈ ਤਾਂ ਪਤੀ ਉਥੇ ਨਹੀਂ ਸੀ। ਆਪਣੇ ਵਲੋਂ ਲਿਖਾਈ ਰਿਪੋਰਟ ਵਿਚ ਭਾਵੇਂ ਬੀਬੀ ਨੇ ਲਿਖਿਆ ਹੈ ਕਿ ਮੇਰੇ ਪਤੀ ਨੂੰ ਪੂਹਲੇ ਨੇ ਲਾ-ਪਤਾ ਕਰ ਦਿੱਤਾ ਹੈ ਪ੍ਰੰਤੂ ਜੋ ਉਸ ਜਸਬੀਰ ਸਿੰਘ ਨਾਲ ਬੀਤੀ ਉਸ ਨੂੰ ਲਿਖਣ ਲੱਗਿਆਂ ਵੀ ਕਲਮ ਕੰਬਦੀ ਹੈ। ਕਈ ਦਿਨ ਜਸਬੀਰ ਸਿੰਘ ਪੂਹਲੇ ਦੇ ਦਰ ਤੇ ਪਿਆ ਦਰਦ ਨਾਲ ਤੜਫਦਾ ਰਿਹਾ ਪਰ ਪੂਹਲੇ ਨੇ ਕੋਈ ਖਿਆਲ ਨਾ ਕੀਤਾ, ਉਸ ਨੂੰ ਕੇਵਲ ਪੈਸੇ ਦੀ ਉਡੀਕ ਵਿਚ ਹੀ ਜਿੰਦਾ ਰੱਖਿਆ ਜਾ ਰਿਹਾ ਸੀ।

ਜਦੋਂ ਕਾਫ਼ੀ ਦਿਨਾਂ ਵਿਚ ਵੀ ਜਸਬੀਰ ਸਿੰਘ ਦਾ ਪਰਿਵਾਰ ਪੈਸੇ ਦਾ ਇੰਤਜ਼ਾਮ ਨਾ ਕਰ ਸਕਿਆ ਤਾਂ ਪੂਹਲੇ ਦੇ ਸਬਰ ਦਾ ਬੰਨ ਟੁੱਟ ਗਿਆ ਅਤੇ ਏਨੇ ਦਿਨ ਤੋਂ ਦਰਦ ਨਾਲ ਤੜਫਦਾ ਜਸਬੀਰ ਸਿੰਘ ਵੀ ਹੁਣ ਅਧਮੋਇਆ ਹੋ ਚੁੱਕਾ ਸੀ। ਪੂਹਲੇ ਨੂੰ ਹੁਣ ਨਾ ਤਾਂ ਪੈਸੇ ਆਉਣ ਦੀ ਆਸ ਸੀ ਅਤੇ ਨਾ ਹੀ ਜਸਬੀਰ ਸਿੰਘ ਦੇ ਬਚਣ ਦੀ ਕੋਈ ਆਸ ਸੀ। ਹੁਣ ਜਸਬੀਰ ਸਿੰਘ ਨੂੰ ਤਾਂ ਟਿਕਾਣੇ ਲਗਾਉਣਾ ਪੈਣਾ ਸੀ।

ਇਕ ਸ਼ਾਮ ਨੂੰ ਪੂਹਲੇ ਨੇ ਜ਼ਰਾ ਪਹਿਲਾਂ ਹੀ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਆਪ ਵੀ ਰੱਜ ਕੇ ਪੀਤੀ ਅਤੇ ਆਪਣੇ ਸਾਥੀਆਂ ਨੂੰ ਵੀ ਖੂਬ ਪਿਲਾਈ ਜਦੋਂ ਸਾਰੇ ਸ਼ਰਾਬ ਨਾਲ ਟੱਲੀ ਹੋ ਗਏ ਤਾਂ ਪੂਹਲੇ ਨੇ ਕਿਹਾ ਕਿ ਜਸਬੀਰ ਸਿੰਘ ਲਿਆਓ....। ਸਾਥੀ ਜਸਬੀਰ ਸਿੰਘ ਨੂੰ ਲੈ ਆਏ ਜੋ ਕਿ ਹੁਣ ਕੇਵਲ ਇਕ ਸਹਿਕਦੀ ਲਾਸ਼ ਸੀ।

ਪੂਹਲੇ ਨੇ ਫਿਰ ਉਸ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ ਥੋੜੀ ਜਿਹੀ ਕੁੱਟ ਨਾਲ ਹੀ ਜਸਬੀਰ ਸਿੰਘ ਦੇ ਪ੍ਰਾਣ ਪੰਖੇਰੂ ਉਡ ਗਏ। ਪੂਹਲੇ ਦੇ ਸਾਥੀਆਂ ਨੇ ਕਿਹਾ ਕਿ ਲਾਸ਼ ਨੂੰ ਕਿਥੇ ਟਿਕਾਣੇ ਲਗਾਈਏ ਤਾਂ ਪੂਹਲੇ ਨੇ ਕਿਹਾ ਅਜੇ ਤਾਂ ਇਸ ਨਾਲ ਬਹੁਤ ਕੁਝ ਕਰਨਾ ਹੈ। ਪੂਹਲੇ ਨੇ ਸਾਥੀਆਂ ਨੂੰ ਮੁੱਢੀ (ਇਕ ਲਕੜ ਦਾ ਟੁੱਕੜਾ) ਅਤੇ ਟਾਪਾਂ (ਦਾਤਰ) ਲਿਆਉਣ ਲਈ ਕਿਹਾ। ਦੋ ਸਾਥੀ ਮੁੱਢੀ ਅਤੇ ਟਾਪਾ (ਬੱਕਰੇ ਝਟਕਾਉਣ ਵਾਲਾ ਵੱਡਾ ਅਤੇ ਤਿੱਖਾ

ਦਾਤਰ)। ਲੈ ਆਏ ਅਤੇ ਨਾਲ ਹੀ ਪੂਹਲੇ ਨੇ ਕਿਹਾ ਕਿ ਇਕ ਲੁੱਕ ਵਾਲੇ ਡਰੰਮ ਵਿਚ ਪਾਣੀ ਪਾ ਕੇ ਗਰਮ ਕਰਨਾ ਸ਼ੁਰੂ ਕਰੋ।

ਪੂਹਲੇ ਨੇ ਹੋਰ ਸ਼ਰਾਬ ਮੰਗਵਾ ਕੇ ਪੀਤੀ ਅਤੇ ਸਾਥੀਆਂ ਨੂੰ ਵੀ ਪਿਲਾਈ। ਜਸਬੀਰ ਸਿੰਘ ਦੀ ਲਾਸ਼ ਨੂੰ ਮੁੱਢੀ ਤੇ ਰੱਖ ਕੇ ਟਾਪੇ ਨਾਲ ਟੁੱਕਣਾ ਸ਼ੁਰੂ ਕਰ ਦਿੱਤਾ। ਖ਼ੂਨ ਨਾਲ ਮੁੱਢੀ ਦਾ ਰੰਗ ਲਾਲ ਹੋ ਗਿਆ। ਜਾਨਵਰ ਵਾਂਗ ਕਦੀਂ ਪੂਹਲਾ ਖ਼ੁਦ ਲਾਸ਼ ਨੂੰ ਟੁੱਕਣ ਲੱਗਾ ਅਤੇ ਕਦੀਂ ਸਾਥੀਆਂ ਨੂੰ ਕਹਿੰਦਾ ਕਿ ਇਸ ਦੇ ਛੋਟੇ-ਛੋਟੇ ਟੁੱਕੜੇ ਕਰੋ।

ਹੁਣ ਤੱਕ ਡਰੰਮ ਵਿਚ ਗਰਮ ਕੀਤਾ ਜਾ ਰਿਹਾ ਪਾਣੀ ਵੀ ਕਾਫ਼ੀ ਗਰਮ ਹੋ ਚੁੱਕਾ ਸੀ। ਪੂਹਲੇ ਨੇ ਸਾਥੀਆਂ ਨੂੰ ਕਿਹਾ ਕਿ ਜਿੰਨੇ ਕੁ ਟੁਕੜੇ ਹੋ ਗਏ ਹਨ ਉਹਨਾਂ ਨੂੰ ਡਰੰਮ ਵਿਚ ਪਾ ਕੇ ਉਬਾਲ ਦਿਓ ਅਤੇ ਬਾਕੀ ਰਹਿੰਦੀ ਲਾਸ਼ ਵੀ ਟੁੱਕ-ਟੁੱਕ ਕੇ ਡਰੰਮ ਵਿਚ ਸੁੱਟ ਦਿਓ। ਇਸ ਵਹਿਸ਼ੀ ਨਾਚ ਵਿਚ ਕਈ ਘੰਟੇ ਗੁਜ਼ਰ ਗਏ ਅਤੇ ਪੂਹਲਾ ਲਾਸ਼ ਦੇ ਟੁਕੜੇ ਉਬਲਦੇ ਪਾਣੀ ਵਿਚ ਉਬਾਲਦਾ ਰਿਹਾ।

ਪੂਹਲੇ ਦੇ ਨਿਜੀ ਵਿਅਕਤੀ ਜਿਸ ਨੇ ਬਾਬਾ ਦੀਪ ਸਿੰਘ ਜੀ ਨੂੰ ਸਾਰੀ ਉਪਰੋਕਤ ਸਾਰੀ ਕਹਾਣੀ ਦੱਸੀ ਹੈ ਆਖਦਾ ਹੈ ਕਿ ਜਦੋਂ ਜਸਬੀਰ ਸਿੰਘ ਦੀ ਸਾਰੀ ਲਾਸ਼ ਦੇ ਟੁਕੜੇ ਡਰੰਮ ਵਿਚ ਪਾ ਕੇ ਉਬਾਲੇ ਜਾ ਰਹੇ ਸਨ ਤਾਂ ਪੂਹਲਾ ਬੜੀ ਉਚੀ ਗਰਜ਼ ਕੇ ਬੋਲਿਆ "ਜੱਸਾ ਸਿੰਹਾਂ... ਮੈਂ ਤੇਰਾ ਉਹ ਹਸ਼ਰ ਕੀਤਾ ਹੈ ਕਿ ਵੇਖ ਕੇ ਔਰੰਗਜ਼ੇਬ ਦੀ ਰੂਹ ਵੀ ਕੰਬ ਗਈ ਹੋਵੇਗੀ।



# ਪੂਹਲੇ ਦੀ ਸਾਥਣ ਅਮਰੀਕੋ ਦੇ ਕਾਰਨਾਮੇ

ਥਾਣਾ ਵਲਟੋਹਾ ਜਿਲ੍ਹਾ ਤਰਨਤਾਰਨ ਦੀ ਵਸਨੀਕ ਅਮਰੀਕੋ (ਅਮਰੀਕ ਕੌਰ) ਦਾ ਪੂਹਲੇ ਨਾਲ ਖਾਸ ਯਰਾਨਾ ਸੀ। ਇਸ ਦੇ ਪਤੀ ਦਾ ਨਾਮ ਸੁਬੇਗ ਸਿੰਘ ਸੀ। ਇਸ ਔਰਤ ਦੀ ਘਰੇਲੂ ਹਾਤਲ ਬਹੁਤ ਮਾੜੀ ਸੀ ਅਤੇ ਸ਼ਰਾਬ ਵੇਚਣ ਦਾ ਧੰਦਾ ਕਰਦੀ ਸੀ। ਪਿੰਡ ਦੇ ਲੋਕਾਂ ਅਨੁਸਾਰ ਇਹ ਅਕਸਰ ਗਿਲਾਸੀਆਂ ਦੇ ਹਿਸਾਬ ਨਾਲ ਸ਼ਰਾਬ ਵੇਚਿਆ ਕਰਦੀ ਸੀ। ਇਸ ਦਾ ਪਤੀ ਸਿਧੇ ਸਾਦੇ ਸੁਭਾਅ ਵਾਲਾ ਸੀ ਪ੍ਰੰਤੂ ਇਹ ਔਰਤ ਬਹੁਤ ਹੀ ਚੁਸਤ-ਫੁਰਤ ਅਤੇ ਕਿਰਦਾਰਹੀਣ ਹੈ।

ਇਸ ਔਰਤ ਦਾ ਨੇੜਲੇ ਪਿੰਡ ਇਕ ਜ਼ਮੀਨ ਦਾ ਝਗੜਾ ਚਲਦਾ ਸੀ ਜਿਸ ਤੋਂ ਇਸ ਦੀ ਪੂਹਲੇ ਨਾਲ ਨੇੜਤਾ ਬਣੀ। ਪੂਹਲੇ ਕੋਲ ਇਕ ਡੀ.ਸੀ, ਨਾਮ ਦਾ ਨਿਹੰਗ ਰਹਿੰਦਾ ਸੀ। ਉਸ ਦੀ ਭੈਣ ਦੀ ਨਣਦ ਦਾ ਜ਼ਮੀਨ ਦਾ ਝਗੜਾ ਅਮਰੀਕੋ ਨਾਲ ਚਲਦਾ ਸੀ। ਪੂਹਲਾ ਕਈ ਵਾਰ ਉਸ ਦੀ ਮਦਦ ਉਪਰ ਗਿਆ ਸੀ। ਕੋਈ ਚਾਰਾ ਨਾ ਚਲਦਾ ਵੇਖ ਕੇ ਅਮਰੀਕੋ ਖੁਦ ਪੂਹਲੇ ਕੋਲ ਗਈ ਅਤੇ ਮਦਦ ਲਈ ਤਰਲੇ ਕੀਤੇ। ਪੂਹਲੇ ਨੇ ਅਮਰੀਕੋ ਦਾ ਰੰਗ ਢੰਗ ਵੇਖ ਕੇ ਮਦਦ ਦੀ ਹਾਂ ਕਰ ਦਿੱਤੀ ਅਤੇ ਆਪਣੇ ਸਾਥੀ ਨਿਹੰਗ ਡੀ.ਸੀ. ਨੂੰ ਵਰਜ ਦਿੱਤਾ ਕਿ ਉਹ ਜ਼ਮੀਨ ਦੇ ਕਬਜ਼ੇ ਵਿਚ ਦਖਲ ਨਾ ਦੇਵੇ। ਪੂਹਲਾ ਖੁਦ ਅਮਰੀਕੋ ਨੂੰ ਲੈ ਕੇ ਝਗੜੇ ਵਾਲੀ ਜਗ੍ਹਾ ਤੇ ਗਿਆ ਅਤੇ ਉਸ ਦਾ ਕਬਜ਼ਾ ਕਰਵਾ ਦਿੱਤਾ।

ਕਬਜ਼ੇ ਤੋਂ ਬਾਅਦ ਪੂਹਲੇ ਨੇ ਉਸ ਦੇ ਪਤੀ ਸੁਬੇਗ ਸਿੰਘ ਅਤੇ ਬਾਕੀ ਸਾਥੀਆਂ ਨੂੰ ਵਾਪਸ ਪੂਹਲੇ ਪਿੰਡ ਵੱਲ ਨੂੰ ਤੋਰ ਦਿੱਤਾ ਅਤੇ ਅਮਰੀਕੋ ਨੂੰ ਆਪਣੇ ਨਾਲ ਬਿਠਾ ਲਿਆ। ਗੱਡੀ ਵਿਚ ਹੀ ਪੂਹਲੇ ਅਤੇ ਅਮਰੀਕੋ ਦੀ ਪ੍ਰੇਮ ਕਹਾਣੀ ਦਾ ਆਰੰਭ ਹੋ ਗਿਆ ਅਤੇ ਪੱਕਾ ਯਰਾਨਾ ਬਣ ਗਿਆ।

ਕੁਝ ਖਾੜਕੂ ਜਥੇਬੰਦੀਆਂ ਅਮਰੀਕੋ ਦੇ ਖਿਲਾਫ਼ ਸਨ ਕਿਉਂਕਿ ਇਕ ਤਾਂ ਇਹ ਸ਼ਰਾਬ ਵੇਚਦੀ ਸੀ, ਦੂਸਰਾ ਘਟੀਆ ਆਚਰਣ ਸੀ ਅਤੇ ਤੀਸਰਾ ਇਹ ਛੋਟੇ ਪੱਧਰ ਤੇ ਮੁਖਬਰੀ ਵੀ ਕਰਦੀ ਸੀ। ਪੂਹਲੇ ਅਤੇ ਅਮਰੀਕੋ ਨੇ ਯੋਜਨਾ ਤਿਆਰ ਕਰ ਕੇ ਅਮਰੀਕੋ ਦੇ ਪਤੀ ਸੁਬੇਗ ਸਿੰਘ ਨੂੰ ਮਰਵਾ ਦਿੱਤਾ ਅਤੇ ਅਖਬਾਰਾਂ ਵਿੱਚ ਰੌਲਾ ਪਾ ਦਿੱਤਾ ਕਿ ਖਾੜਕੂਆਂ ਨੇ ਅਮਰੀਕੋ ਦੇ ਪਤੀ ਨੂੰ ਮਾਰ ਦਿੱਤਾ ਹੈ। ਬਣੀ ਬਣਾਈ ਯੋਜਨਾ ਅਨੁਸਾਰ ਲੈਟਰ ਪੈਡ ਉਪਰ ਉਸ ਦੇ ਕਤਲ ਦੀ ਜਿੰਮੇਵਾਰੀ ਵੀ ਲੈ ਲਈ ਗਈ।

ਅਮਰੀਕੋ ਦੇ ਪਤੀ ਸੁਬੇਗ ਸਿੰਘ ਦੀ ਮੌਤ ਤੋਂ ਬਾਅਦ ਇਹ ਪ੍ਰਚਾਰਿਆ ਗਿਆ ਕਿ ਬੀਬੀ ਅਮਰੀਕੋ ਖਾੜਕੂਵਾਦ ਦੇ ਖਿਲਾਫ਼ ਸੰਘਰਸ਼ ਵਿਚ ਜੂਝਣ ਵਾਲੀ ਫ਼ੌਲਾਦੀ ਔਰਤ ਹੈ

ਅਤੇ ਇਸ ਨਾਲ ਉਸ ਨੂੰ ਪੁਲਿਸ ਦੀ ਸੁਰੱਖਿਆ ਮਿਲ ਗਈ। ਅਮਰੀਕੋ ਦੇ ਘਰ ਪੁਲਿਸ ਚੌਂਕੀ ਬਣ ਗਈ ਅਤੇ ਪੂਹਲੇ ਨੇ ਪੁਲਿਸ ਅਫਸਰਾਂ ਦੀ ਮਦਦ ਨਾਲ ਅਮਰੀਕੋ ਨੂੰ ਕਈ ਸਰਕਾਰੀ ਹਥਿਆਰ ਲੈ ਕੇ ਦਿੱਤੇ।

ਸਰਕਾਰੀ ਸੁਰੱਖਿਆ ਮਿਲਣ ਤੋਂ ਬਾਅਦ ਅਮਰੀਕੋ ਦਾ ਘਰ ਵੀ ਪੂਹਲੇ ਵਾਸਤੇ ਸੁਰੱਖਿਅਤ ਸਥਾਨ ਬਣ ਗਿਆ। ਹੁਣ ਪੂਹਲਾ ਅਕਸਰ ਹੀ ਅਮਰੀਕੋ ਕੋਲ ਆਉਂਦਾ ਅਤੇ ਆਪਣੀਆਂ ਰਾਤਾਂ ਨੂੰ ਰੰਗੀਨ ਕਰਦਾ। ਅਮਰੀਕੋ ਨੇ ਵੀ ਹੁਣ ਬੇਝਿੱਜਕ ਹੋ ਕੇ ਖਾੜਕੂ ਸਿੰਘਾਂ ਦੀ ਮੁਖਬਰੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਕੁਝ ਸਰੋਤਾਂ ਅਨੁਸਾਰ ਕੁਝ ਬੇਕਸੂਰ ਨੌਜਵਾਨਾਂ ਨੂੰ ਮਰਵਾਇਆ ਵੀ। ਇੱਕ ਦੋ ਵਾਰ ਤਾਂ ਪੂਹਲੇ ਨੇ ਆਪਣੇ ਬੰਦਿਆਂ ਕੋਲੋਂ ਵੀ ਅਮਰੀਕੋ ਦੇ ਘਰ ਤੇ ਫਾਇਰਿੰਗ ਕਰਵਾਈ ਤਾਂ ਜੋ ਉਸ ਦੀ ਸਰਕਾਰੇ-ਦਰਬਾਰੇ ਹੋਰ ਪਹੁੰਚ ਬਣ ਸਕੇ।

ਪੂਹਲੇ ਨੇ ਅਮਰੀਕੋ ਦੀ ਵਾਕਫ਼ੀਅਤ ਅਜੀਤ ਸਿੰਘ ਸੰਧੂ (ਐਸ.ਐਸ.ਪੀ.) ਨਾਲ ਕਰਵਾ ਦਿੱਤੀ ਅਤੇ ਐਸ.ਐਸ.ਪੀ. ਸੰਧੂ ਨੇ ਅਮਰੀਕੋ ਨੂੰ ਐਸ.ਪੀ.ਓ. ਦੀ ਤਨਖਾਹ ਦੇਣੀ ਸ਼ੁਰੂ ਕਰ ਦਿੱਤੀ। ਅਮਰੀਕੋ ਨੂੰ ਇਕ ਸਰਕਾਰੀ ਗੱਡੀ ਵੀ ਮਿਲ ਗਈ ਜਿਸ ਉਪਰ ਲਾਈਟ ਮਸ਼ੀਨ ਗੰਨ ਫਿੱਟ ਹੋਈ ਸੀ। ਸਰਕਾਰੀ ਸੁਰੱਖਿਆ ਮਿਲਣ ਤੋਂ ਬਾਅਦ ਬੀਬੀ ਸ਼ਰੇਆਮ ਘੁੰਮਦੀ ਅਤੇ ਸਰਕਾਰੀ ਟੀ.ਵੀ. ਚੈਨਲਾਂ ਤੋਂ ਸਿੰਘਾਂ ਨੂੰ ਵੰਗਾਰਦੀ।

ਪੂਹਲੇ ਦੀ ਹਵਸ ਨੂੰ ਪੂਰੀ ਕਰਨ ਲਈ ਅਮਰੀਕੋ ਵਰਦਾਨ ਸਾਬਿਤ ਹੋਈ। ਉਸ ਦੇ ਇਲਾਕੇ ਦੀਆਂ ਕਈ ਲੜਕੀਆਂ ਪੂਹਲੇ ਅਤੇ ਉਚ ਪੁਲਿਸ ਅਫਸਰਾਂ ਨੂੰ ਪੇਸ਼ ਕੀਤੀਆਂ। ਪੂਹਲੇ ਦੀ ਉਸ ਦੇ ਘਰ ਪਰਿਵਾਰ ਵਾਲੀ ਨੇੜਤਾ ਸੀ। ਪੂਹਲੇ ਨੇ ਉਚ ਅਫਸਰਾਂ ਦੀ ਮਦਦ ਨਾਲ ਅਮਰੀਕੋ ਦੇ ਪੁੱਤਰ ਨਿਸ਼ਾਨ, ਅਮਰੀਕੋ ਦੇ ਭਰਾ, ਬੇਟੀ ਆਦਿ ਨੂੰ ਵੀ ਐਸ.ਪੀ.ਓ. (ਸਪੈਸ਼ਲ ਪੁਲਿਸ ਅਫ਼ਸਰ) ਭਰਤੀ ਕਰਵਾ ਦਿੱਤਾ। ਪੂਹਲੇ ਨੇ ਅਮਰੀਕੋ ਦੀ ਬੇਟੀ ਨਾਲ ਵੀ ਸਬੰਧ ਬਣਾ ਲਏ ਅਤੇ ਅਮਰੀਕੋ ਦੀ ਨੂੰਹ ਨਾਲ ਵੀ।

ਸ: ਸਵਰਨਜੀਤ ਸਿੰਘ ਅਨੁਸਾਰ ਆਪਣੀ ਨੂੰਹ ਨੂੰ ਤਾਂ ਅਮਰੀਕੋ ਕਈ ਵਾਰ ਖ਼ੁਦ ਪੂਹਲੇ ਕੋਲ ਲੈ ਕੇ ਆਉਂਦੀ ਅਤੇ ਰਾਤ ਰੰਗੀਨ ਕਰਨ ਲਈ ਪੂਹਲੇ ਦੀ ਸੇਜ ਤੇ ਛੱਡ ਕੇ ਆਪ ਚਲੀ ਜਾਂਦੀ। ਅਮਰੀਕੋ ਦੇ ਪਰਿਵਾਰ ਦੀਆਂ ਸਭ ਔਰਤਾਂ ਵਾਰੀ-ਵਾਰੀ ਨਾਲ ਪੂਹਲੇ ਦੀ ਸੇਜ ਦਾ ਸ਼ਿੰਗਾਰ ਬਣਦੀਆਂ। ਹੌਲੀ-ਹੌਲੀ ਅਮਰੀਕੋ ਦੇ ਘਰ ਦੀ ਆਰਥਿਕ ਹਾਲਤ ਵੀ ਸੁਧਰਦੀ ਗਈ ਅਤੇ ਉਸ ਨੇ ਐਸ.ਐਸ.ਪੀ. ਅਜੀਤ ਸਿੰਘ ਸੰਧੂ ਰਾਹੀ ਪੁਲਿਸ ਵਿਚ ਐਸ.ਪੀ.ਓ. ਭਰਤੀ ਕਰਵਾਉਣ ਲਈ ਮੁੰਡੇ ਕੁੜੀਆਂ ਪੇਸ਼ ਕਰਨੇ ਅਤੇ ਭਰਤੀ ਕਰਵਾ ਕੇ ਵਿਚੋਂ ਦਲਾਲੀ ਖਾਣੀ ਸ਼ੁਰੂ ਕਰ ਦਿੱਤੀ। ਇਸ ਬਹਾਨੇ ਉਸ ਦੇ ਚੁੰਗਲ ਵਿਚ ਹੋਰ ਵੀ ਕਈ ਕੁੜੀਆਂ ਫਸੀਆਂ। ਜਿਹੜੀਆਂ ਸਮੇਂ-ਸਮੇਂ ਅਨੁਸਾਰ ਪੂਹਲੇ ਦੀ ਹਵਸ ਦੀ ਪੂਰਤੀ ਲਈ ਸਪਲਾਈ ਕੀਤੀਆਂ ਜਾਣ ਲੱਗੀਆਂ। ਇਹਨਾਂ ਵਿਚ ਹੀ ਪੂਹਲੇ ਪਿੰਡ ਦੀ ਵਸਨੀਕ ਪਰਮਜੀਤ ਕੌਰ ਵੀ ਸੀ ਜਿਸ ਦੇ ਪਿਤਾ ਦੀ ਮੌਤ ਹੋ ਚੁੱਕੀ ਸੀ। ਅਮਰੀਕੋ ਅਤੇ ਪੂਹਲੇ ਨੇ ਉਸ ਨੂੰ ਪੁਲਿਸ ਵਿਚ ਭਰਤੀ ਕਰਵਾਇਆ ਅਤੇ ਬਾਅਦ ਵਿਚ ਉਸ ਤੋਂ ਆਪਣੇ ਮਤਲਬ ਦੀ ਪੂਰਤੀ ਕਰਦੇ ਰਹੇ।

ਕੁਝ ਸਰੋਤਾਂ ਅਨੁਸਾਰ ਹੁਣ ਅਮਰੀਕੋ ਦੇ ਪੁੱਤਰ ਨਿਸ਼ਾਨ ਦੀ ਸ਼ਾਇਦ ਮੌਤ ਹੋ ਚੁੱਕੀ ਹੈ

ਪਰ ਉਸ ਦੇ ਬਾਕੀ ਪਰਿਵਾਰ ਅਤੇ ਅਮਰੀਕੋ ਨੂੰ ਅਜੇ ਵੀ ਸਰਕਾਰੀ ਸੁਰੱਖਿਆ ਮਿਲੀ ਹੋਈ ਹੈ ਅਤੇ ਸਰਕਾਰ ਵਲੋਂ ਤਨਖਾਹ ਵੀ ਮਿਲਦੀ ਹੈ।

ਸਵਰਨਜੀਤ ਸਿੰਘ ਅਨੁਸਾਰ ਕੇਵਲ ਅਮਰੀਕੋ ਹੀ ਨਹੀਂ ਬਲਕਿ ਪੂਹਲੇ ਦੇ ਜਥੇ ਨਾਲ ਜਿੰਨੇ ਵੀ ਨਿਹੰਗ ਸਿੰਘ ਰਹਿੰਦੇ ਹਨ, ਉਹਨਾਂ ਦੀ ਬੇਟੀਆਂ, ਭੈਣਾਂ ਅਤੇ ਪਤਨੀਆਂ ਨਾਲ ਪੂਹਲਾ ਆਪਣੀ ਹਵਸ ਦੀ ਪੂਰਤੀ ਜ਼ਰੂਰ ਕਰਦਾ ਰਿਹਾ ਹੈ ਅਤੇ ਜਿਹੜਾ ਇਨਕਾਰ ਕਰਦਾ ਸੀ ਉਸਦੀ ਜਾਂ ਤਾਂ ਕੁੱਟਮਾਰ ਕੀਤੀ ਜਾਂਦੀ ਅਤੇ ਜਾਂ ਫਿਰ ਖਤਮ ਕਰ ਕੇ ਦਰਿਆ ਵਿੱਚ ਰੋੜ ਦਿੱਤਾ ਜਾਂਦਾ। ਔਰਤਾਂ ਤੋਂ ਇਲਾਵਾ ਪੂਹਲਾ ਖੁਸਰਿਆਂ ਨਾਲ ਵੀ ਸਰੀਰਕ ਸਬੰਧ ਬਣਾਉਣ ਦਾ ਸ਼ੌਕੀਨ ਸੀ। ਕਈ ਖੁਸਰੇ (ਹੀਜੜੇ) ਇਸ ਦੇ ਖਾਸ ਨਜ਼ਦੀਕੀ ਸਨ, ਜਿਨ੍ਹਾਂ ਦਾ ਕੰਮ ਕੇਵਲ ਪੂਹਲੇ ਵਾਸਤੇ ਨਵੇ-ਨਵੇਂ ਹੀਜੜੇ ਲੱਭ ਕੇ ਲਿਆਉਣਾ ਸੀ। ਕੁਝ ਸਮਾਂ ਪਹਿਲਾਂ ਕੁਝ ਪਿੰਡਾਂ ਦੀਆਂ ਪੰਚਾਇਤਾਂ ਨੇ ਫੈਸਲਾ ਕੀਤਾ ਕਿ ਖੁਸ਼ੀ ਦੇ ਮੌਕੇ ਨੱਚਣ ਵਾਲੇ ਖੁਸਰਿਆਂ ਨੂੰ ਜਿਆਦਾ ਪੈਸੇ ਨਾ ਦਿਤੇ ਜਾਣ ਤਾਂ ਪੂਹਲੇ ਨੇ ਉਚੇਚੇ ਤੌਰ ਤੇ ਪ੍ਰੈਸ ਕਾਨਫਰੰਸ ਕਰਕੇ ਇਸ ਦਾ ਵਿਰੋਧ ਕੀਤਾ ਅਤੇ ਲੋਕਾਂ ਨੂੰ ਅਪੀਲ ਕੀਤੀ ਖੁਸਰਿਆਂ ਨੂੰ ਮੂੰਹ ਮੰਗੀ ਮਾਇਆ ਦੇਣ।

ਨਿਹੰਗ ਜਿਹੜੇ ਪਰਿਵਾਰ ਨਾਲ ਇਸ ਦੇ ਦਲ ਵਿਚ ਰਹਿੰਦੇ ਸਨ ਪੂਹਲਾ ਜਬਰਦਸਤੀ ਸ਼ਰਾਬ ਪਿਆ ਕੇ ਬੇਹੋਸ਼ ਕਰਦਾ ਅਤੇ ਫਿਰ ਮਨਮਰਜੀ ਨਾਲ ਉਹਨਾਂ ਦੀਆਂ ਔਰਤਾਂ ਨੂੰ ਆਪਣੀ ਰਾਤ ਰੰਗੀਨ ਕਰਨ ਲਈ ਕਮਰੇ ਵਿਚ ਬੁਲਾਉਂਦਾ। ਬੇਅਣਖ ਹੋ ਚੁਕੇ ਇਹਨਾਂ ਨਿਹੰਗਾਂ ਦੀਆਂ ਪਤਨੀਆਂ ਅਤੇ ਭੈਣਾਂ ਆਪਣੇ ਭਰਾਵਾਂ ਪਤੀਆਂ ਦੀ ਮੌਤ ਤੋਂ ਡਰਦੀਆਂ ਚੁੱਪ ਰਹਿੰਦੀਆਂ ਅਤੇ ਪੂਹਲੇ ਦੀ ਹਵਸ ਦੀ ਪੂਰਤੀ ਕਰਦੀਆਂ।

ਬਾਬਾ ਬਕਾਲਾ ਅਤੇ ਕਰਤਾਰਪੁਰ ਇਲਾਕੇ ਦੀਆਂ ਅਨੇਕਾਂ ਹੀ ਲੜਕੀਆਂ ਨਾਲ ਪੂਹਲੇ ਨੇ ਜ਼ਬਰਦਸਤੀ ਸਬੰਧ ਬਣਾਏ ਅਤੇ ਕਈ ਤਾਂ ਗਰਭਵਤੀ ਵੀ ਹੋ ਗਈਆ। ਪਰ ਅਜੇ ਤੱਕ ਵੀ ਕੋਈ ਬਦਨਾਮੀ ਤੋਂ ਡਰਦਿਆਂ ਪੂਹਲੇ ਖਿਲਾਫ਼ ਜ਼ੁਬਾਨ ਖੋਲਣ ਨੂੰ ਤਿਆਰ ਨਹੀਂ ਹੈ।

ਸਵਰਨਜੀਤ ਸਿੰਘ ਦੀ ਜ਼ੁਬਾਨੀ



# ਪੂਹਲੇ ਅਤੇ ਅਮਰੀਕੋ ਵਲੋਂ ਭਾਈ ਸਰਦੂਲ ਸਿੰਘ ਦਾ ਝੂਠਾ ਪੁਲਿਸ ਮੁਕਾਬਲਾ

35 ਸਾਲਾ ਸ. ਸਰਦੂਲ ਸਿੰਘ ਪੀ.ਏ.ਪੀ. ਲਾਈਨ ਜਲੰਧਰ ਵਿਖੇ ਪੰਜਾਬ ਆਰਮਡ ਪੁਲਿਸ ਵਿਚ ਬਤੌਰ ਕਾਂਸਟੇਬਲ ਤਾਇਨਾਤ ਸੀ। ਪਿੰਡ ਰਾਹਲ-ਚਾਹਲ ਨੇੜੇ ਖਡੂਰ ਸਾਹਿਬ ਜ਼ਿਲ੍ਹਾ ਤਰਨਤਾਰਨ ਦੇ ਵਸਨੀਕ ਭਾਈ ਸਰਦੂਲ ਸਿੰਘ ਦਾ ਆਨੰਦ ਕਾਰਜ ਬੀਬੀ ਮਨਜੀਤ ਕੌਰ ਨਾਲ ਹੋਇਆ ਅਤੇ ਉਸ ਦੀਆਂ ਤਿੰਨ ਬੇਟੀਆਂ ਸਨ।

1987 ਵਿਚ ਭਾਈ ਸਰਦੂਲ ਸਿੰਘ ਜਦੋਂ ਪੀ.ਏ.ਪੀ. ਲਾਇਨ ਜਲੰਧਰ ਵਿਖੇ ਤਾਇਨਾਤ ਸੀ ਤਾਂ ਜਨਰਲ ਸ. ਲਾਭ ਸਿੰਘ ਪੰਜਵੜ ਹੋਰਾਂ ਨੇ ਕਾਂਗਰਸ ਸਰਕਾਰ ਦੇ ਮੋਹਰੇ ਪੰਜਾਬ ਪੁਲਿਸ ਮੁਖੀ ਰਿਬੈਰੋ ਉਪਰ ਹਮਲਾ ਕਰ ਦਿੱਤਾ। ਭਾਵੇਂ ਕਿ ਇਸ ਹਮਲੇ ਵਿਚੋਂ ਰਿਬੈਰੋ ਵਾਲ ਵਾਲ ਬਚ ਗਿਆ ਅਤੇ ਸਿੰਘ ਵੀ ਤਕਰੀਬਨ ਸਹੀ ਸਲਾਮਤ ਨਿਕਲਣ ਵਿਚ ਕਾਮਯਾਬ ਹੋ ਗਏ ਪ੍ਰੰਤੂ ਪੀ.ਏ.ਪੀ. ਲਾਈਨ ਅੰਦਰ ਤਾਇਨਾਤ ਭਾਈ ਸਰਦੂਲ ਸੰਘ ਨੂੰ ਪੁਲਿਸ ਨੇ ਗ੍ਰਿਫਤਾਰ ਕਰ ਲਿਆ ਅਤੇ ਕੇਸ ਦਰਜ ਕਰ ਦਿੱਤਾ ਕਿ ਇਸ ਦੀ ਮਦਦ ਨਾਲ ਹੀ ਹਮਲਾਵਰ ਅੰਦਰ ਦਾਖ਼ਿਲ ਹੋਏ ਅਤੇ ਪੁਲਿਸ ਮੁਖੀ ਉਪਰ ਹਮਲਾ ਇਸ ਦੀ ਸਾਜ਼ਿਸ਼ ਦਾ ਸਿੱਟਾ ਹੈ। ਸਰਦੂਲ ਸਿੰਘ ਨੇ ਕਰੀਬ ਸਵਾ ਤਿੰਨ ਸਾਲ ਜੇਲ੍ਹ ਵਿਚ ਬਿਤਾਏ ਅਤੇ ਅਖੀਰ 1990 ਵਿਚ ਜ਼ਮਾਨਤ ਹੋ ਗਈ ਅਤੇ ਪਿੰਡ ਆ ਗਿਆ। ਜ਼ਮਾਨਤ ਉਪਰ ਆਇਆ ਸਰਦੂਲ ਸਿੰਘ ਹਰ ਪੇਸ਼ੀ ਉਪਰ ਅਦਾਲਤ ਵਿਚ ਹਾਜ਼ਰ ਹੁੰਦਾ ਰਿਹਾ ਅਤੇ ਘਰ ਦੇ ਨਿਰਬਾਹ ਲਈ ਡੇਅਰੀ ਫਾਰਮ ਦਾ ਕਿੱਤਾ ਸ਼ੁਰੂ ਕਰ ਲਿਆ। ਉਸ ਦਾ ਕੰਮ ਵਧੀਆ ਚਲ ਪਿਆ ਅਤੇ ਜਲਦੀ ਹੀ ਉਹ ਵੇਰਕਾ ਕੋ-ਆਪਰੇਟਿਵ ਸੁਸਾਇਟੀ ਦਾ ਸੈਕਟਰੀ ਬਣ ਗਿਆ। ਇਹ ਸੁਸਾਇਟੀ ਆਮ ਗਰੀਬ ਕਿਸਾਨਾਂ ਨੂੰ ਫ਼ਸਲ ਵਾਸਤੇ ਛੋਟੇ ਪੱਧਰ ਦੇ ਕਰਜ਼ੇ ਵੀ ਮੁਹੱਈਆ ਕਰਵਾਉਂਦੀ ਹੈ। ਇਸ ਤਰ੍ਹਾਂ ਸਰਦੂਲ ਸਿੰਘ ਦਾ ਕਾਰੋਬਾਰ ਵਧੀਆ ਤੁਰ ਪਿਆ ਅਤੇ ਪੁਲਸ ਵੱਲੋਂ ਵੀ ਕੋਈ ਤੰਗੀ ਪਰੇਸ਼ਾਨੀ ਨਹੀਂ ਸੀ। ਇਕ ਦਿਨ ਅਕਤੂਬਰ 1992, ਦੀ ਸਵੇਰ ਨੂੰ ਸਰਦੂਲ ਸਿੰਘ ਦੇ ਘਰ ਸੀ.ਆਈ.ਏ. ਸਟਾਫ਼ ਤਰਨ-ਤਾਰਨ ਦੇ ਵੱਡੀ ਗਿਣਤੀ ਵਿਚ ਅਫ਼ਸਰਾਂ ਅਤੇ ਕਰਮੀਆਂ ਨੇ ਛਾਪਾ ਮਾਰਿਆ ਪ੍ਰੰਤੂ ਸਰਦੂਲ ਸਿੰਘ ਨਾ ਮਿਲਿਆ। ਕਿਉਂਕਿ ਉਹ ਡੇਅਰੀ ਅਤੇ ਸੁਸਾਇਟੀ ਦੇ ਕੰਮ ਪਿੰਡ ਤੋਂ ਬਾਹਰ ਗਿਆ ਹੋਇਆ ਸੀ। ਜਾਂਦੇ-ਜਾਂਦੇ ਪੁਲਸ ਅਧਿਕਾਰੀ ਪਰਿਵਾਰ ਨੂੰ ਸੁਨੇਹਾ ਦੇ ਗਏ ਕਿ

ਐਸ.ਐਸ.ਪੀ. ਤਰਨਤਾਰਨ ਅਜੀਤ ਸਿੰਘ ਸੰਧੂ ਦਾ ਹੁਕਮ ਹੈ ਕਿ ਸਰਦੂਲ ਸਿੰਘ ਉਹਨਾਂ ਸਾਹਮਣੇ ਪੇਸ਼ ਹੋਵੇ। ਸਰਦੂਲ ਸਿੰਘ ਘਰ ਆਇਆ ਤਾਂ ਉਸ ਨੂੰ ਸਾਰੀ ਗੱਲ ਦਾ ਪਤਾ ਲੱਗਾ ਪਰ ਉਹ ਐਸ.ਐਸ.ਪੀ. ਦਫ਼ਤਰ ਪੇਸ਼ ਨਾ ਹੋਇਆ ਸਗੋਂ ਕੰਮਕਾਰ ਵਿਚ ਹੀ ਰੁਝਾ ਰਿਹਾ।

ਪੰਦਰਾਂ ਕੁ ਦਿਨ ਬਾਅਦ ਫਿਰ ਸੀ.ਆਈ.ਏ. ਸਟਾਫ਼ ਦੇ ਅਫ਼ਸਰਾਂ ਨੇ ਸਰਦੂਲ ਸਿੰਘ ਦੇ ਘਰ ਛਾਪਾ ਮਾਰਿਆ ਪ੍ਰੰਤੂ ਸਰਦੂਲ ਸਿੰਘ ਉਸ ਦਿਨ ਵੀ ਘਰ ਨਹੀਂ ਸੀ। ਰੋਹ ਵਿਚ ਆਏ ਪੁਲਿਸ ਵਾਲੇ ਸਰਦੂਲ ਸਿੰਘ ਦੀ ਪਤਨੀ ਮਨਜੀਤ ਕੌਰ ਨੂੰ ਹੀ ਗ੍ਰਿਫ਼ਤਾਰ ਕਰਕੇ ਲੈ ਗਏ। ਬੀਬੀ ਮਨਜੀਤ ਕੌਰ ਨੂੰ ਲਗਾਤਾਰ ਬਾਰਾਂ ਦਿਨ ਸੀ.ਆਈ.ਏ. ਸਟਾਫ਼ ਦੀ ਨਜਾਇਜ਼ ਹਿਰਾਸਤ ਵਿਚ ਤਰਨ-ਤਾਰਨ ਰੱਖਿਆ ਗਿਆ ਅਤੇ ਛੇ ਦਿਨ ਥਾਣਾ ਗੋਇੰਦਵਾਲ ਵਿਖੇ ਮਰਦ ਕਰਮਚਾਰੀਆਂ ਅਧੀਨ ਰੱਖਿਆ ਗਿਆ।

ਸਰਦੂਲ ਸਿੰਘ ਨੇ ਅਮਰਕੋਟ ਨਿਵਾਸੀ ਅਮਰੀਕ ਕੌਰ ਨਾਲ ਸੰਪਰਕ ਕੀਤਾ ਜੋ ਕਿ ਪੁਲਸ ਮੁਖ਼ਬਰ ਅਤੇ ਪੂਹਲੇ ਦੀ ਖਾਸ ਨਜ਼ਦੀਕੀ ਸੀ, ਅਮਰੀਕੋ ਉਸ ਵੇਲੇ ਸਰਦੂਲ ਸਿੰਘ ਨੂੰ ਅਜੀਤ ਸਿਹੁੰ ਪੂਹਲੇ ਕੋਲ ਲੈ ਗਈ। ਪੂਹਲੇ ਨੇ ਸਾਰੀ ਗੱਲ ਸੁਣੀ ਅਤੇ ਐਸ.ਐਸ.ਪੀ. ਅਜੀਤ ਸਿੰਘ ਸੰਧੂ ਨੂੰ ਫ਼ੋਨ ਕੀਤਾ। ਫ਼ੋਨ ਕਰਨ ਤੋਂ ਬਾਅਦ ਪੂਹਲੇ ਨੇ ਸਰਦੂਲ ਸਿੰਘ ਨੂੰ ਕਿਹਾ ਕਿ ਜੇਕਰ ਉਹ ਪਤਨੀ ਸਮੇਤ ਮੇਰੇ ਜਥੇ ਵਿਚ ਰਹੇ ਤਾਂ ਮੈਂ ਪੁਲਿਸ ਤੋਂ ਉਸ ਦੀ ਜਾਨ ਬਚਾ ਸਕਦਾ ਹਾਂ। ਸਰਦੂਲ ਸਿੰਘ ਨੇ ਪੂਹਲੇ ਦਾ 'ਹੁਕਮ' ਸਵੀਕਾਰ ਕਰ ਲਿਆ ਪੂਹਲੇ ਕੋਲ ਰਹਿਣਾ ਸ਼ੁਰੂ ਕੀਤਾ।

ਮਨਜੀਤ ਕੌਰ ਨੂੰ ਪੁਲਿਸ ਨੇ ਛੱਡ ਦਿੱਤਾ ਅਤੇ ਉਹ ਵੀ ਆਪਣੇ ਪਤੀ ਸਰਦੂਲ ਸਿੰਘ ਪਾਸ ਪੂਹਲੇ ਦੇ ਦਲ ਵਿਚ ਇਕ ਦਿਨ ਆ ਕੇ ਰਹੀ।

ਸਰਦੂਲ ਸਿੰਘ ਨੇ ਮਨਜੀਤ ਕੌਰ ਨੂੰ ਕਿਹਾ ਕਿ ਉਹ ਘਰ ਜਾ ਕੇ 14000 ਰੁਪਏ ਦਾ ਇੰਤਜ਼ਾਮ ਕਰਕੇ ਅਮਰਕੋਟ ਨਿਵਾਸੀ ਅਮਰੀਕੋ ਨੂੰ ਦੇਵੇ ਜੋ ਉਸ ਨੇ ਤੇਰੀ ਰਿਹਾਈ ਕਰਾਉਣ ਬਦਲੇ ਮੰਗੇ ਸਨ।

ਕੁਝ ਦਿਨਾਂ ਬਾਅਦ ਸਰਦੂਲ ਸਿੰਘ ਦਾ ਭਰਾ ਹਰਬੰਸ ਸਿੰਘ ਪੂਹਲੇ ਕੋਲ ਆਇਆ ਅਤੇ ਆ ਕੇ ਪੂਹਲੇ ਅਗੇ ਬੇਨਤੀ ਕੀਤੀ ਕਿ ਜਿੰਨੇ ਪੈਸੇ ਤੁਸੀਂ ਕਹੇ ਸੀ ਉਹ ਅਮਰੀਕੋ ਨੂੰ ਪਹੁੰਚਾ ਦਿੱਤੇ ਗਏ ਹਨ ਅਤੇ ਉਹ ਕਹਿੰਦੀ ਹੈ ਕਿ ਹੁਣ ਤੁਹਾਡਾ ਭਰਾ ਆਜ਼ਾਦ ਹੈ। ਕੀ ਅਸੀਂ ਹੁਣ ਸਰਦੂਲ ਸਿੰਘ ਨੂੰ ਘਰ ਲਿਜਾ ਸਕਦੇ ਹਾਂ। ਪੂਹਲੇ ਨੇ ਕਿਹਾ ਕਿ ਮੈਂ ਅਜ ਕੋਈ ਗੱਲ ਨਹੀਂ ਕਰਨੀ ਤੁਸੀਂ ਕੱਲ ਆਇਓ, ਜਦੋਂ ਹਰਬੰਸ ਸਿੰਘ ਹੋਰੀਂ ਅਗਲੇ ਦਿਨ ਗਏ ਤਾਂ ਪੂਹਲੇ ਨੇ ਜਵਾਬ ਦਿੱਤਾ ਕਿ ਸਰਦੂਲ ਸਿੰਘ ਤਾਂ ਡੇਰੇ ਤੋਂ ਭੱਜ ਗਿਆ ਹੈ। (ਦਰਅਸਲ ਉਸ ਰਾਤ ਹੀ ਪੂਹਲੇ ਨੇ ਸਰਦੂਲ ਸਿੰਘ ਨੂੰ ਪੁਲਿਸ ਹਵਾਲੇ ਕਰ ਦਿੱਤਾ ਸੀ) ਹਰਬੰਸ ਸਿੰਘ ਮਾਯੂਸ ਹੋ ਕੇ ਘਰ ਆ ਗਿਆ ਪਰ ਪਤਾ ਨਾ ਲੱਗਾ ਕਿ ਉਸ ਦਾ ਭਰਾ ਕਿੱਥੇ ਹੈ। ਕੁਝ ਦਿਨ ਬਾਅਦ ਉਸ ਦਾ ਸੁਨੇਹਾ ਮਿਲਿਆ ਕਿ ਸਰਦੂਲ ਸਿੰਘ ਖਾਲੜੇ ਥਾਣੇ ਵਿਚ ਪੁਲਿਸ ਹਿਰਾਸਤ ਵਿਚ ਹੈ।

ਸਰਦੂਲ ਸਿੰਘ ਦੀ ਪਤਨੀ ਮਨਜੀਤ ਕੌਰ ਆਪਣੇ ਭਰਾ ਮੰਗਲ ਸਿੰਘ ਨੂੰ ਲੈ ਕੇ ਖਾਲੜੇ ਥਾਣੇ ਗਈ ਪਰ ਉਥੇ ਐਸ.ਐਚ.ਓ. ਸੂਬਾ ਸਿੰਘ ਮੌਜੂਦ ਨਹੀਂ ਸੀ, ਸਹਾਇਕ ਥਾਣੇਦਾਰ ਨੇ ਮਨਜੀਤ ਕੌਰ ਹੋਰਾਂ ਨੂੰ ਸਰਦੂਲ ਸਿੰਘ ਨੂੰ ਮਿਲਣ ਦੀ ਇਜ਼ਾਜ਼ਤ ਦੇ ਦਿੱਤੀ। ਸਰਦੂਲ ਸਿੰਘ ਦੀ ਹਾਲਤ ਉਸ ਵੇਲੇ ਬਹੁਤ ਹੀ ਮਾੜੀ ਸੀ। ਤਸ਼ੱਦਦ ਦੇ ਨਾਲ ਉਸ ਦਾ ਬਹੁਤ ਬੁਰਾ ਹਾਲ ਹੋ ਚੁੱਕਿਆ ਸੀ ਉਸ ਕੋਲੋਂ ਉਠ ਕੇ ਖਲੋਤਾ ਵੀ ਨਹੀਂ ਸੀ ਜਾ ਰਿਹਾ। ਉਸ ਨੇ ਮਨਜੀਤ ਕੌਰ ਨੂੰ ਕਿਹਾ ਕਿ ਉਸ ਨੂੰ ਛੁਡਾਉਣ ਦਾ ਜਲਦੀ ਪ੍ਰਬੰਧ ਕਰੇ ਨਹੀਂ ਤਾਂ ਮੇਰੀ ਜਾਨ ਨਹੀਂ ਬਚ ਸਕਦੀ।

ਹਰਬੰਸ ਸਿੰਘ ਅਤੇ ਮੰਗਲ ਸਿੰਘ ਅਗਲੇ ਦਿਨ ਜਾ ਕੇ ਅਜੀਤ ਸਿੰਘ ਸੰਧੂ (ਐਸ.ਐਸ.ਪੀ.) ਨੂੰ ਮਿਲੇ ਤਾਂ ਅਜੀਤ ਸਿੰਘ ਸੰਧੂ ਨੇ ਕਿਹਾ ਕਿ ਤੁਸੀਂ ਸਰਦੂਲ ਸਿੰਘ ਮਨਾਓ ਕਿ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਅਤੇ ਉਸ ਦੇ ਸਾਥੀਆਂ ਨੂੰ ਫੜਾ ਦੇਵੇ ਮੈਂ ਉਸ ਨੂੰ ਛੱਡ ਦਿਆਂਗਾ। ਹਰਬੰਸ ਸਿੰਘ ਨੇ ਕਿਹਾ ਕਿ ਸਰਦੂਲ ਸਿੰਘ ਦੇ ਖਾੜਕੂਆਂ ਨਾਲ ਕੋਈ ਸਬੰਧ ਨਹੀਂ ਹਨ ਉਹ ਇਹ ਕੰਮ ਕਿਵੇਂ ਕਰ ਸਕਦਾ ਹੈ, ਪੁਲਿਸ ਹਿਰਾਸਤ ਅਤੇ ਜਾਂਚ ਦੌਰਾਨ ਵੀ ਉਸ ਦੇ ਕੋਈ ਐਸੇ ਸੰਬੰਧ ਸਾਬਿਤ ਨਹੀਂ ਹੋਏ ਉਹ ਤਾਂ ਵਿਚਾਰਾ ਘਰ ਰਹਿ ਕੇ ਆਪਣਾ ਘਰੇਲੂ ਕਾਰੋਬਾਰ ਕਰਦਾ ਹੈ।

ਇਹ ਸੁਣ ਕੇ ਅਜੀਤ ਸਿੰਘ ਸੰਧੂ ਨੇ ਕਿਹਾ ਕਿ ਸਰਦੂਲ ਸਿੰਘ ਸਾਡੀ ਹਿਰਾਸਤ ਵਿਚ ਹੈ, ਕੁਝ ਪੁਛ-ਗਿਛ ਕਰਨੀ ਹੈ ਤੁਸੀਂ ਕੁਝ ਦਿਨਾਂ ਬਾਅਦ ਆਇਓ। ਦੋ ਦਿਨ ਬਾਅਦ ਹਰਬੰਸ ਸਿੰਘ ਅਤੇ ਮਗੰਲ ਸਿੰਘ ਦੁਬਾਰਾ ਐਸ.ਐਸ.ਪੀ. ਕੋਲ ਗਏ ਤਾਂ ਐਸ.ਐਸ.ਪੀ. ਨੇ ਕਿਹਾ ਜਾਉ ਤੁਸੀਂ ਖਾਲੜੇ ਥਾਣੇ ਜਾ ਕੇ ਪਤਾ ਕਰੋ, ਸਰਦੂਲ ਸਿੰਘ ਉਥੇ ਹੈ ਜਾਂ ਨਹੀਂ ਜੇਕਰ ਹੋਇਆ ਤਾਂ ਮੈਂ ਛੱਡ ਦਿਆਂਗਾ।

ਹਰਬੰਸ ਸਿੰਘ ਹੋਰੀਂ ਤਰਨਤਾਰਨ ਤੋਂ ਖਾਲੜੇ ਵੱਲ ਨੂੰ ਤੁਰ ਪਏ ਰਸਤੇ ਵਿਚ ਅਖ਼ਬਾਰ (ਜੱਗਬਾਣੀ) ਖਰੀਦ ਕੇ ਪੜ੍ਹੀ ਤਾਂ ਉਸ ਦੇ ਪਹਿਲੇ ਪੰਨੇ ਤੇ ਮੋਟੀ ਸੁਰਖੀ ਸੀ ਕਿ ਭਿੱਖੀਵਿੰਡ ਥਾਣੇ ਅਧੀਨ ਪਿੰਡ ਮਾੜੀ ਉਦੋਕੇ ਵਿਖੇ ਪੁਲਿਸ ਮੁਕਾਬਲੇ ਵਿਚ ਚਾਰ ਅਣਪਛਾਤੇ ਸ਼ੱਕੀ ਅਤਿਵਾਦੀ ਮਾਰੇ ਗਏ। ਮਾਰੇ ਗਏ 'ਅਤਿਵਾਦੀਆਂ' ਦੀਆਂ ਫੋਟੋਆਂ ਵੀ ਛਪੀਆਂ ਸਨ। ਸਭ ਤੋਂ ਪਹਿਲੀ ਤਸਵੀਰ ਸ. ਸਰਦੂਲ ਸਿੰਘ ਦੀ ਸੀ, ਜਦੋਂ ਹਰਬੰਸ ਸਿੰਘ ਨੇ ਵੇਖਿਆ ਤਾਂ ਬੁਰਾ ਹਾਲ ਹੋ ਗਿਆ। ਉਥੋਂ ਹੀ ਦੋਵੇਂ ਜਣੇ ਪਿੰਡ ਨੂੰ ਵਾਪਿਸ ਤੁਰ ਪਏ। ਪਿੰਡ ਆਏ ਤਾਂ ਸਾਰੇ ਪਿੰਡ ਘਰ ਇਕੱਠਾ ਹੋਇਆ ਸੀ ਕਿਉਂ ਕਿ ਅਖਬਾਰ ਉਪਰ ਛਪੀ ਤਸਵੀਰ ਤੋਂ ਪਤਾ ਲੱਗ ਚੁੱਕਾ ਸੀ ਕਿ ਸਰਦੂਲ ਸਿੰਘ ਨੂੰ ਝੂਠੇ ਪੁਲਿਸ ਮੁਕਾਬਲੇ ਵਿਚ ਮਾਰ-ਮੁਕਾ ਦਿੱਤਾ ਗਿਆ।

ਪਰਿਵਾਰ ਨੂੰ ਪਤਾ ਲੱਗਾ ਕਿ ਭਿਖੀਵਿੰਡ ਥਾਣੇ ਦੀ ਪੁਲਿਸ ਲਾਸ਼ਾਂ ਨੂੰ ਸਸਕਾਰ ਵਾਸਤੇ ਪੱਟੀ ਦੇ ਸ਼ਮਸ਼ਾਨ ਘਾਟ ਵਿਚ ਲੈ ਕੇ ਗਈ ਤਾਂ ਜਦੋਂ ਪਰਿਵਾਰ ਦੇ ਮੈਂਬਰ ਪੱਟੀ ਸ਼ਮਸ਼ਾਨ ਘਾਟ ਪਹੁੰਚੇ ਤਾਂ ਸਰਦੂਲ ਸਿੰਘ ਅਤੇ ਹੋਰਨਾਂ ਤਿੰਨਾਂ ਨਿਰਦੋਸ਼ ਅਣਪਛਾਤਿਆਂ ਦੀਆਂ ਲਾਸ਼ਾਂ ਸੜ ਚੁੱਕੀਆਂ ਸਨ।

ਸਰਦੂਲ ਸਿੰਘ ਦੇ ਨਾਲ ਝੂਠੇ ਪੁਲਿਸ ਮੁਕਾਬਲੇ ਵਿਚ ਮਾਰੇ ਗਏ ਨੌਜਵਾਨ ਵੀ ਸ਼ਾਇਦ ਪੂਹਲੇ ਨੇ ਹੀ ਪੁਲਿਸ ਨੂੰ ਦਿੱਤੇ ਹੋਣਗੇ। ਪੁਲਿਸ ਨੇ ਪਰਿਵਾਰ ਨੂੰ ਅਸਥੀਆਂ ਵੀ ਨਾ ਦਿੱਤੀਆਂ ਅਤੇ ਸਵਾਹ ਨੂੰ ਇਧਰ ਉਧਰ ਖਲਾਰ ਦਿੱਤਾ।

ਸ. ਸਰਦੂਲ ਸਿੰਘ ਦੀ ਮਾਤਾ ਕੇਸਰ ਕੌਰ ਜੋ ਕਿ ਦਿਲ ਦੀ ਮਰੀਜ਼ ਸੀ ਇਸ ਸਦਮੇ ਨਾਲ ਚੱਲ ਵਸੀ। ਸਰਦੂਲ ਸਿੰਘ ਦੀ ਪਤਨੀ ਵੀ ਅਜਿਹੇ ਸਦਮੇ ਨੂੰ ਨਾ ਸਹਾਰਦੀ ਹੋਈ ਦਿਮਾਗੀ ਤਵਾਜ਼ਨ ਗਵਾ ਬੈਠੀ।

ਇਹ ਇਕ ਐਸੀ ਸੱਚਾਈ ਭਰਪੂਰ ਘਟਨਾ ਹੈ ਜਿਹੜੀ ਭਾਰਤੀ ਮਨੁੱਖੀ ਅਧਿਕਾਰ ਸੰਸਥਾ ਦੀ ਰਿਪੋਰਟ ਵਿਚ ਵੀ ਦਰਜ ਹੈ। ਪਤਾ ਨਹੀਂ ਪੂਹਲੇ ਨੇ ਅਜਿਹੇ ਕਿੰਨੇ ਨੌਜਵਾਨ ਪੁਲਿਸ ਨੂੰ ਸੌਂਪੇ ਹੋਣਗੇ।



# ਪੂਹਲੇ ਦੇ ਭਰਾ ਦੇ ਕਾਰਨਾਮੇ

ਗੁਰਦੁਆਰਾ ਮਾਲੜੀ ਸਾਹਿਬ ਦਾ ਸਿੱਖ ਇਤਿਹਾਸ ਵਿੱਚ ਵਿਲੱਖਣ ਅਤੇ ਅਹਿਮ ਅਸਥਾਨ ਹੈ। ਇਹ ਗੁਰਦੁਆਰਾ ਗੁਰੂ ਸਾਹਿਬ (ਗੁਰੂ ਅਰਜਨ ਸਾਹਿਬ) ਜੀ ਦੀ ਆਮਦ ਦੀ ਯਾਦ ਵਿੱਚ ਬਣਿਆ ਹੋਇਆ ਹੈ। ਇਤਿਹਾਸਕ ਸਰੋਤਾਂ ਅਤੇ ਸੀਨਾ-ਬ-ਸੀਨਾ ਚਲਦੀ ਪਰੰਪਰਾ ਅਨੁਸਾਰ ਇਸ ਪਿੰਡ ਵਿੱਚ ਗੁਰੂ ਅਰਜਨ ਸਾਹਿਬ ਦੇ ਸਮੇਂ ਇਕ ਸਿੱਖ ਬਾਬਾ ਮੱਲ ਜੀ ਰਿਹਾ ਕਰਦੇ ਸਨ। ਭਾਈ ਮੱਲ ਜੀ ਜੋੜਾਂ ਦੀਆਂ ਦਰਦਾਂ ਦੇ ਰੋਗੀ ਅਤੇ ਚਲ ਫਿਰ ਨਹੀਂ ਸਕਦੇ ਸਨ। ਭਾਈ ਮੱਲ ਜੀ ਦੇ ਹਿਰਦੇ ਅੰਦਰ ਗੁਰੂ ਪਾਤਸ਼ਾਹ ਦੇ ਦਰਸ਼ਨਾਂ ਦੀ ਤੀਬਰ ਤਾਂਘ ਸੀ ਪਰੰਤੂ ਚਲਣਾ ਫਿਰਨਾ ਬਹੁਤ ਮੁਸ਼ਕਿਲ ਸੀ। ਆਪ ਰੋਜ਼ ਅਰਦਾਸ ਕਰਦੇ ਕਿ ਹੇ ਮੇਹਰਾਂ ਵਾਲਿਆ ! ਮੈਂ ਲਾਚਾਰ ਹਾਂ ਕਿਤੇ ਤੁਰ ਕੇ ਜਾ ਨਹੀਂ ਸਕਦਾ, ਤੂੰ ਖੁਦ ਹੀ ਰਹਿਮ ਕਰ, ਮੈਨੂੰ ਦਰਸ਼ਨ ਕਰ ਕੇ ਨਿਹਾਲ ਕਰ ਦੇਹ । ਹੇ ਪਾਤਸ਼ਾਹ ! ਜਿਨ੍ਹਾਂ ਕਦਮਾਂ ਨਾਲ ਤੁਰ ਕੇ ਤੂੰ ਮੈਨੂੰ ਦਰਸ਼ਨ ਦੇਣ ਆਵੇਂਗਾ ਮੈਂ ਉਹਨਾਂ ਮੁਬਾਰਿਕ ਚਰਨਾਂ ਨੂੰ ਸੁੰਦਰ ਜੋੜਾ ਭੇਟ ਕਰਾਂਗਾ।

ਰੋਜ਼ ਦੀਆਂ ਹਿਰਦੇ ਦੇ ਅੰਦਰੋਂ ਉਠੀਆਂ ਅਵਾਜ਼ਾਂ ਗੁਰੂ ਪਾਤਸ਼ਾਹ ਤੱਕ ਪਹੁੰਚੀਆਂ ਅਤੇ ਅਖੀਰ ਭਾਈ ਮੱਲ ਦੇ ਜੀਵਨ ਦੀ ਉਹ ਮੁਬਾਰਕ ਘੜੀ ਆਈ ਜਦੋਂ ਗੁਰੂ ਸਾਹਿਬ ਦਰਸ਼ਨ ਦੇਣ ਲਈ ਉਸ ਦੇ ਘਰ ਆਪ ਗਏ। ਭਾਈ ਮੱਲ ਜੀ ਦੀ ਖੁਸ਼ੀ ਦਾ ਟਿਕਾਣਾ ਨਾ ਰਿਹਾ। ਦਰਸ਼ਨ ਦੀਦਾਰਿਆਂ ਦਾ ਹੀ ਐਨਾ ਅਸਰ ਹੋਇਆ ਕਿ ਜੋੜਾਂ ਦੀਆਂ ਦਰਦਾਂ ਗਾਇਬ ਹੋ ਗਈਆਂ। ਸਰੀਰ ਤੰਦਰੁਸਤ ਹੋ ਗਿਆ। ਕਾਫੀ ਸਮੇਂ ਤੋਂ ਮੰਜੇ ਤੇ ਪਿਆ। ਭਾਈ ਮੱਲ ਉਠਿਆ ਅਤੇ ਆਪਣੀ ਹੱਥੀਂ ਗੁਰੂ ਸਾਹਿਬ ਦੇ ਚਰਨਾਂ ਵਿੱਚ ਜੋੜਾ ਪਾਇਆ। ਗੁਰੂ ਪਾਤਸ਼ਾਹ ਨੇ ਬਾਬਾ ਮੱਲ ਜੀ ਨੂੰ ਜਿਥੇ ਦਰਸ਼ਨ ਦੇ ਕੇ ਨਿਹਾਲ ਕੀਤਾ ਉਥੇ ਨਾਲ ਹੀ ਉਹਨਾਂ ਨੇ ਜੋੜਾਂ ਦੀਆਂ ਦਰਦਾਂ ਵੀ ਠੀਕ ਹੋ ਗਈਆਂ।

ਇਸ ਇਤਿਹਾਸਕ ਘਟਨਾਂ ਤੋਂ ਬਾਅਦ ਇਹ ਪਰੰਪਰਾ ਸੀਨਾ-ਬ-ਸੀਨਾ ਤੁਰੀ ਆਉਂਦੀ ਹੈ ਕਿ ਜਿਹੜਾ ਵੀ ਜੋੜਾਂ ਦੀਆਂ ਦਰਦਾਂ ਦਾ ਰੋਗੀ ਮਨੁੱਖ ਇਸ ਅਸਥਾਨ ਤੇ ਸ਼ਰਧਾ ਨਾਲ ਦਰਸ਼ਨ ਕਰਦਾ ਹੈ ਉਸ ਨੂੰ ਇਹਨਾਂ ਪੀੜਾਂ ਅਤੇ ਜੋੜਾਂ ਦੇ ਰੋਗਾਂ ਤੋਂ ਰਾਹਤ ਮਿਲਦੀ ਹੈ। ਹਰ ਸ਼ਨੀਵਾਰ ਲੋਕ ਇਥੇ ਮੱਥਾ ਟੇਕਣ ਆਉਂਦੇ ਹਨ ਅਤੇ ਇਕ ਦਿਨ ਦਾ ਚੜ੍ਹਾਵਾ ੪੦,੦੦੦ ਦੇ ਕਰੀਬ ਹੋ ਜਾਂਦਾ ਹੈ। ਗੁਰਦੁਆਰੇ ਦੇ ਨਾਮ ਜ਼ਮੀਨ ਭਾਵੇਂ ਥੋੜੀ ਹੈ ਪਰੰਤੂ ਚੜ੍ਹਾਵਾ ਕਾਫੀ ਜਿਆਦਾ ਹੋਣ ਕਰਕੇ ਪੂਹਲਾ ਇਸ ਗੁਰਦੁਆਰੇ ਉਪਰ ਕਬਜ਼ਾ ਕਰਨਾ ਚਾਹੁੰਦਾ ਸੀ। ਇਹ ਗੁਰਦੁਆਰਾ ਪਹਿਲਾਂ ਨਿਹੰਗ ਸਿੰਘਾਂ ਹਰੀਆਂ ਵੇਲਾਂ ਵਾਲੇ ਜਥੇ ਦੇ ਪ੍ਰਬੰਧ ਹੇਠ ਹੁੰਦਾ ਸੀ। ਉਥੇ

ਹਰ ਸ਼ਨੀਵਾਰ ਨੂੰ ਭਾਰੀ ਇਕੱਠ ਹੁੰਦਾ ਹੈ। ਚੜ੍ਹਾਵੇ ਦੇ ਲਾਲਚ ਵਿੱਚ ਪੂਹਲੇ ਨੇ ਕੇ.ਪੀ.ਐਸ. ਗਿੱਲ ਦੀ ਮਦਦ ਨਾਲ ਉਸ ਗੁਰਦੁਆਰੇ ਤੇ ਕਬਜ਼ਾ ਕਰ ਲਿਆ ਅਤੇ ਆਪਣੇ ਭਰਾ ਮਲਕੀਤ ਕੁੱਕੂ ਨੂੰ ਉਥੋਂ ਦਾ ਇੰਚਾਰਜ ਬਣਾ ਦਿੱਤਾ।

ਮਲਕੀਤ ਕੁੱਕੂ ਅਤੇ ਉਸ ਦੇ ਗੁੰਡਿਆਂ ਨੇ ਗੁਰਦੁਆਰਾ ਸਾਹਿਬ ਦੇ ਅੰਦਰ ਆਯਾਸ਼ੀ ਅਤੇ ਦੁਰਾਚਾਰ ਦੀ ਖੇਡ ਆਰੰਭ ਕਰ ਦਿੱਤੀ। ਗੁਰਦੁਆਰਾ ਸਾਹਿਬ ਜੀ ਦੀ ਹਦੂਦ ਅੰਦਰ ਸ਼ਰਾਬਾਂ ਦੇ ਦੌਰ ਚੱਲਣ ਲੱਗੇ। ਕਈ ਸਤਵੰਤੀਆਂ ਦੇ ਸੱਤ ਭੰਗ ਕਰ ਦਿੱਤੇ ਗਏ।

ਇਸ ਗੁਰਦੁਆਰਾ ਸਾਹਿਬ ਵਿੱਚ ਪੂਹਲਾ ਗਿਰੋਹ ਨੇ ਪਿੰਡ ਦਾ ਹੀ ਇੱਕ ਰਵਿਦਾਸੀ ਪਰਿਵਾਰ ਦਾ ਨੌਜਵਾਨ ਲਾਲੀ ਤਨਖਾਹ ਤੇ ਰੱਖ ਲਿਆ। ਉਸ ਦੀ ਸਿਹਤ ਵੀ ਚੰਗੀ ਸੀ ਤੇ ਉਹ ਕੰਮ ਕਾਰ ਕਰਨ ਵਾਲਾ ਵੀ ਪੂਰਾ ਚੁਸਤ ਸੀ। ਉਸ ਨੇ ਥੋੜੇ ਕੁ ਦਿਨ ਰਹਿ ਕੇ ਪੂਹਲਾ ਗਿਰੋਹ ਵੱਲੋਂ ਦਿਹ ਦਿਹਾੜੇ ਪਿੰਡ ਦੀਆਂ ਤੇ ਹੋਰ ਸ਼ਰਧਾਲੂ ਔਰਤਾਂ ਨਾਲ ਹੁੰਦਾ ਸ਼ਰੇਆਮ ਧੱਕਾ ਵੇਖਿਆ ਤਾਂ ਇਸ ਬਾਰੇ ਪੂਹਲਾ ਗਿਰੋਹ ਦੇ ਹੀ ਇੱਕ ਸ਼ਖਸ਼ ਕੋਲ ਇਤਰਾਜ਼ ਪ੍ਰਗਟ ਕੀਤਾ। ਪਤਾ ਲੱਗਣ ਤੇ ਪੂਹਲੇ ਦੇ ਭਰਾ ਮਲਕੀਤ ਕੁੱਕੂ ਤੇ ਉਸ ਦੇ ਨਾਲ ਦੇ ਸਾਥੀ ਬਲਵਿੰਦਰ ਸੈਕਟਰੀ ਨੇ ਸ਼ਰਾਬ ਦੇ ਨਸ਼ੇ ਵਿਚ ਲਾਲੀ ਨੂੰ ਫੜ ਕੇ ਕੁੱਟਣਾ ਸ਼ੁਰੂ ਕਰ ਦਿੱਤਾ। ਉਸ ਨੂੰ ਇਨਾਂ ਕੁਟਿਆ ਗਿਆ ਕਿ ਉਸ ਦੀ ਮੌਤ ਹੋ ਗਈ।

ਫਿਰ ਕੁੱਕੂ ਤੇ ਸੈਕਟਰੀ ਨੇ ਉਸ ਦੀ ਲਾਸ਼ ਦੇ ਟੋਟੇ ਕਰ ਕੇ ਇੱਕ ਚਾਦਰ ਵਿਚ ਬੰਨ੍ਹ ਕੇ ਖੁਰਦ-ਬੁਰਦ ਕਰਨ ਲਈ ਗੱਡੀ ਵਿੱਚ ਰੱਖ ਕੇ ਜਲੰਧਰ ਵੱਲ ਨੂੰ ਤੁਰ ਪਏ। ਰਾਹ ਵਿੱਚ ਇਕ ਸੂਆ ਵੇਖ ਕੇ ਉਨ੍ਹਾਂ ਨੇ ਉਹ ਗਠੜੀ ਉਸ ਸੂਏ ਵਿੱਚ ਸੁੱਟ ਦਿੱਤੀ ਤੇ ਵਾਪਸ ਆ ਗਏ। ਉਨ੍ਹਾਂ ਨੂੰ ਸ਼ਰਾਬ ਦੇ ਨਸ਼ੇ ਵਿੱਚ ਪਤਾ ਹੀ ਨਾ ਲੱਗਾ ਕਿ ਜਿਸ ਸੂਏ 'ਚ ਉਹ ਚਾਦਰ 'ਚ ਬੰਨੀ ਲਾਲੀ ਦੀ ਲਾਸ਼ ਦੇ ਟੋਟੇ ਸੁੱਟ ਕੇ ਆਏ ਹਨ ਉਹ ਸੂਆ ਸੁੱਕਾ ਸੀ। ਇਸ ਕੇਸ ਵਿੱਚ ਵੀ ਮਲਕੀਤ ਕੁੱਕੂ ਅਤੇ ਬਲਵਿੰਦਰ ਸੈਕਟਰੀ ਦੇ ਨਾਂ ਤੇ ਐਫ.ਆਈ.ਆਰ. ਦਰਜ ਹੋਈ ਹੈ ਪਰ ਇਸ ਐਫ.ਆਈ.ਆਰ. ਦਾ ਪੂਹਲਾ ਗਿਰੋਹ ਨੂੰ ਸਿਰਫ ਏਨਾਂ ਕੁ ਕਸ਼ਟ ਹੀ ਹੋਇਆ ਕਿ ਮਲਕੀਤ ਕੁੱਕੂ ਤੇ ਬਲਵਿੰਦਰ ਸੈਕਟਰੀ ਨੂੰ ਮਾਲੜੀ ਸਾਹਿਬ 'ਚੋਂ ਵਾਪਸ ਪੂਹਲੇ ਕੋਲ ਆਉਣਾ ਪਿਆ। ਵਾਪਸ ਆ ਕੇ ਇਹ ਦੋਵੇਂ ਹੀ ਕਾਤਲ, ਪੁਲਿਸ ਅਫ਼ਸਰਾਂ ਦੇ ਸਾਹਮਣੇ ਸ਼ਰ੍ਹੇਆਮ ਪੂਹਲੇ ਦੇ ਨਾਲ ਤੁਰੇ ਫਿਰਦੇ ਰਹੇ ਪਰ ਇਸ ਮਹਾਨ ਦੇਸ਼ ਦੀ ਮਹਾਨ ਸਰਕਾਰ ਅਥਵਾ ਪੁਲਿਸ ਨੇ ਇਨ੍ਹਾਂ ਕਾਤਲਾਂ ਨੂੰ ਗ੍ਰਿਫਤਾਰ ਨਾ ਕੀਤਾ। ਮਾਲੜੀ ਸਾਹਿਬ ਤੇ ਵੀ ਪੂਹਲਾ ਗਿਰੋਹ ਦਾ ਕਬਜ਼ਾ ਬਰਕਰਾਰ ਰਿਹਾ। ਕਈ ਸਾਲਾਂ ਬਾਅਦ ਮਲਕੀਤ ਕੁੱਕੂ ਨੂੰ ਕਿਸੇ ਨੇ ਕਤਲ ਕਰ ਦਿੱਤਾ ਅਤੇ ਬਲਵਿੰਦਰ ਸੈਕਟਰੀ ਪੁਲਿਸ ਤੋਂ ਭਗੌੜਾ ਹੈ। ਪੰਜਾਬ ਸਰਕਾਰ ਦੇ ਹੀ ਸਮੇਂ ਉਦੋਂ ਦੇ ਪੰਚਾਇਤ ਮੰਤਰੀ ਉਮਰਾਓ ਸਿੰਘ ਨੇ ਪੂਹਲਾ ਗਿਰੋਹ ਤੋਂ ਮੁਕਤ ਕਰਵਾ ਕੇ ਸਥਾਨਕ ਸੰਗਤਾਂ ਨੂੰ ਸੌਂਪਿਆ ਸੀ।



# ਅਸੀਂ ਅਜਾਈ ਮਰਨ ਨਾਲੋਂ ਲੜਕੇ ਮਰਨ ਦਾ ਰਾਹ ਚੁਣਿਆ

## ਅਜੀਤ ਸਿੰਘ ਪੂਹਲਾ ਖਿਲਾਫ਼ ਲੜਨ ਵਾਲੇ ਬਾਬਾ ਦੀਪ ਸਿੰਘ ਨਾਲ ਗੱਲਬਾਤ

ਬਾਬਾ ਦੀਪ ਸਿੰਘ ਬਦਨਾਮ ਨਿਹੰਗ ਮੁਖੀ ਅਜੀਤ ਸਿੰਘ ਪੂਹਲਾ ਖਿਲਾਫ਼ ਉਵੇਂ ਹੀ ਲੜੇ ਹਨ, ਜਿਵੇਂ ਅਕਾਲ ਪੁਰਖ ਦੀ ਫੌਜ ਨੂੰ ਲੜਨਾ ਚਾਹੀਦਾ ਹੈ। ਉਹਨਾਂ ਸਵਾ ਲੱਖ ਨਾਲ ਇਕੱਲਿਆਂ ਲੜਨ ਵਾਲਾ ਹੌਸਲਾ ਦਿਖਾਇਆ। ਜਦ ਉਨ੍ਹਾਂ ਦੀ ਅਣਖ ਨੂੰ ਚੁਣੌਤੀ ਦਿੱਤੀ ਗਈ ਤਾਂ ਉਹ ਨੰਗੇਧੜ ਅਤੇ ਮਰਨ ਦੀ ਪਰਵਾਹ ਕੀਤੇ ਬਗੈਰ ਖਲੋਅ ਗਏ ਅਤੇ, ਉਸ ਨਿਹੰਗ ਸਰਗਣੇ ਨੂੰ ਘੇਰਨ ਵਿਚ ਕਾਮਯਾਬ ਹੋ ਗਏ, ਜਿਸ ਨੂੰ ਪੰਜਾਬ ਵਿਚ ਕੋਈ ਵੀ ਚੁਣੌਤੀ ਦੇਣ ਲਈ ਤਿਆਰ ਨਹੀਂ ਸੀ। ਨਿਹੰਗ ਅਜੀਤ ਸਿੰਘ ਪੂਹਲਾ ਪੰਜਾਬ ਵਿਚ ਗੜਬੜੀ ਦੇ ਦਿਨਾਂ ਦੌਰਾਨ ਪੁਲਿਸ ਦੇ ਕੁਝ ਬਦਨਾਮ ਅਫ਼ਸਰਾਂ ਦੀ ਗੈਰ ਕਾਨੂੰਨੀ ਕਾਤਲ ਮਸ਼ੀਨਰੀ ਦਾ ਮੁਖੀ ਸੀ। ਕਿਹਾ ਜਾਂਦਾ ਹੈ ਕਿ ਉਸ ਨੇ ਉਸ ਦੌਰਾਨ ਪੰਜਾਬ ਵਿਚ 100 ਤੋਂ ਜ਼ਿਆਦਾ ਕਤਲ ਕੀਤੇ। ਬਹੁਤ ਸਾਰੇ ਕਤਲ ਕੁਝ ਪੁਲਿਸ ਅਫ਼ਸਰਾਂ ਦੀ ਸ਼ਹਿ ਤੇ ਕੀਤੇ ਗਏ। ਬਾਕੀ ਉਸ ਨੇ ਆਪਣੀ ਜਾਇਦਾਦ ਤੇ ਕਬਜ਼ੇ ਕਰਨ ਦੀ ਮੁਹਿੰਮ ਨੂੰ ਸਿਰੇ ਚਾੜ੍ਹਨ ਲਈ ਅਤੇ ਨਿੱਜੀ ਦੁਸ਼ਮਣੀਆਂ ਕੱਢਣ ਲਈ ਕੀਤੇ। ਇਸੇ ਤਰ੍ਹਾਂ ਬਲਾਤਕਾਰ ਅਤੇ ਲੜਕੀਆਂ ਨੂੰ ਅਗਵਾ ਕਰਨ ਦੇ ਵੀ ਕਿੰਨੇ ਹੀ ਕੁਕਰਮ ਉਸ ਦੇ ਨਾਂ ਲੱਗਦੇ ਹਨ। ਨੱਬੇਵਿਆਂ ਦੇ ਅੱਧ ਤੱਕ ਪੰਜਾਬ ਵਿਚ ਅਜਿਹੀ ਹਾਲਤ ਸੀ ਕਿ ਪੂਰੇ ਪੰਜਾਬ ਵਿਚ ਕੋਈ ਉਸ ਨੂੰ ਚੁਣੌਤੀ ਦੇਣ ਵਾਲਾ ਨਹੀਂ ਸੀ। ਉਹ ਪੰਜਾਬ ਪੁਲਿਸ ਅਤੇ ਕਾਂਗਰਸੀ ਮੁੱਖ ਮੰਤਰੀ ਬੇਅੰਤ ਸਿੰਹੁ ਦੀ ਗੈਰ ਕਾਨੂੰਨੀ ਬਾਂਹ ਸੀ। ਉਸ ਦਾ ਦਬਦਬਾ ਐਨਾ ਫੈਲ ਚੁੱਕਾ ਸੀ ਕਿ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਵਿਚ ਵੀ ਸੈਕਟਰ 39 ਦੇ ਵੱਡੇ ਗੁਰਦੁਆਰੇ ਤੇ ਉਸ ਨੇ ਕਬਜ਼ਾ ਕੀਤਾ ਹੋਇਆ ਸੀ ਅਤੇ ਇਸ ਨੂੰ ਆਪਣਾ ਅੱਡਾ ਬਣਾਇਆ ਹੋਇਆ ਸੀ। ਪੂਹਲੇ ਦੀ ਅਜਿਹੀ ਖੂੰਖਾਰ ਸੱਤਾ ਨੂੰ ਇਕ ਸਿਦਕੀ ਨਿਹੰਗ ਸਿੰਘ ਬਾਬਾ ਦੀਪ ਸਿੰਘ ਨੇ ਜਦੋਂ ਚੁਣੌਤੀ ਦਿੱਤੀ ਤਾਂ, ਨਾ ਉਦੋਂ ਉਨ੍ਹਾਂ ਕੋਲ ਹਥਿਆਰ ਸਨ, ਨਾ ਘੋੜ ਸਵਾਰਾਂ ਦਾ ਜਥਾ ਸੀ ਅਤੇ ਨਾ ਹੀ ਕੋਈ ਵਾਹਨ ਸੀ। ਸਾਈਕਲ ਤੇ ਵਿਚਰਨ ਵਾਲਾ ਬਾਬਾ ਦੀਪ ਸਿੰਘ ਇਕੱਲਾ ਹੀ ਗੁਰੂ ਦਾ ਨਾਂ ਲੈ ਕੇ ਪੂਹਲੇ ਦੀ ਅਸੀਮ ਸੱਤਾ ਖਿਲਾਫ਼ ਡਟ ਗਿਆ ਅਤੇ ਆਖਰ ਇਕ ਦਿਨ ਉਸ ਨੂੰ ਡੇਗ ਲਿਆ।

ਮਾਝੇ ਦੇ ਪਿੰਡਾਂ ਵਿਚ ਚੁਪਚਾਪ ਲੰਬੇ ਸਮੇਂ ਤੱਕ ਇਹ ਲੜਾਈ ਲੜਨ ਵਾਲੇ ਨਿਹੰਗ ਮੁਖੀ ਬਾਬਾ ਦੀਪ ਸਿੰਘ ਨਾਲ ਹੋਈ ਮੁਲਾਕਾਤ ਦੌਰਾਨ ਉਨ੍ਹਾਂ ਪੂਹਲੇ ਨਾਲ ਆਪਣੀ

ਲੜਾਈ ਦੀ ਵਿਥਿਆ ਸੁਣਾਈ। ਬਾਬਾ ਦੀਪ ਸਿੰਘ ਦੀ ਸਖਸ਼ੀਅਤ ਵਿਚ ਪੁਰਾਤਨ ਜਥੇਦਾਰਾਂ ਵਾਲਾ ਜਲੌਅ ਹੈ। ਇਹ ਦਿਖ ਮੌਜੂਦਾ ਦੌਰ ਦੇ ਬਹੁਤ ਸਾਰੇ ਨਿਹੰਗਾਂ ਦੀ ਤਰ੍ਹਾਂ ਡਰ ਦੀ ਭਾਵਨਾ ਨਹੀਂ ਪੈਦਾ ਕਰਦੀ ਬਲਕਿ ਸੁਰੱਖਿਆ ਦਾ ਅਹਿਸਾਸ ਜਗਾਉਂਦੀ ਹੈ। ਖ਼ਾਲਸਾ ਸਾਧਨਾ ਤੇ ਦੀ ਸੂਰਮਗਤੀ ਦਾ ਸੁਮੇਲ ਹੁੰਦਾ ਹੈ। ਬਾਬਾ ਦੀਪ ਸਿੰਘ ਉਸ ਸੁਮੇਲ ਦੀ ਮੂਰਤ ਹਨ। ਅਜਿਹੇ ਸੂਰਬੀਰਾਂ ਦੀ ਜਾਂਬਾਜ਼ ਸ਼ਖਸੀਅਤ ਕਿਸੇ ਵੀ ਅੰਦਰ ਭੈਅ ਜਾਂ ਦਹਿਸ਼ਤ ਪੈਦਾ ਨਹੀਂ ਕਰਦੀ। ਕਿਸੇ ਨੇ ਕਿਹਾ ਹੈ ਕਿ ਖ਼ਾਲਸੇ ਦੀ ਸੂਰਬੀਰਤਾ ਨਿੱਘ ਪੈਦਾ ਕਰਦੀ ਹੈ। ਅੰਦਰੋਂ ਕਮਜ਼ੋਰ ਆਦਮੀ ਹੀ ਕੱਟੜ ਹੁੰਦੇ ਹਨ। ਦਲੇਰ ਅਤੇ ਸੂਰਬੀਰ ਉਦਾਰ ਤੇ ਖੁਲ੍ਹੇ ਦਿਲ ਵਾਲੇ ਹੁੰਦੇ ਹਨ-ਜ਼ਮੀਨ ਤੇ ਕਿਸਾਨਾਂ ਵਰਗੇ। ਨਿਰਉਚੇਚ। ਕਿਸੇ ਵੀ ਤਰ੍ਹਾਂ ਦੀ ਹੀਣ ਭਾਵਨਾ ਤੋਂ ਮੁਕਤ।

ਬਾਬਾ ਦੀਪ ਸਿੰਘ ਉਪਰ ਅਜੀਤ ਸਿੰਘ ਪੂਹਲਾ ਦੁਆਰਾ 1997 ਤੋਂ ਲੈ ਕੇ 2000 ਤੱਕ ਚਾਰ ਹਮਲੇ ਕੀਤੇ ਗਏ। ਹਰ ਹਮਲੇ ਵਿਚ ਹੀ ਬਾਬਾ ਦੀਪ ਸਿੰਘ ਇਕੱਲੇ ਸਨ ਅਤੇ ਅਜੀਤ ਸਿੰਘ ਪੂਹਲਾ ਆਪਣੇ ਹਥਿਆਰਬੰਦ ਗਰੋਹ ਨਾਲ ਸੀ। ਇਕ ਮੌਕੇ ਰਾਤ ਸਮੇਂ ਹਮਲਾ ਕਰਕੇ ਉਨ੍ਹਾਂ ਨੇ ਬਾਬਾ ਦੀਪ ਸਿੰਘ ਦੀ ਬੁਰੀ ਤਰ੍ਹਾਂ ਮਾਰਕੁੱਟ ਵੀ ਕੀਤੀ। ਬਾਬਾ ਦੀਪ ਸਿੰਘ ਦੀ ਸ਼ਖਸੀਅਤ ਦਾ ਅੰਦਾਜ਼ਾ ਇਕ ਘਟਨਾ ਤੋਂ ਹੀ ਲੱਗ ਜਾਂਦਾ ਹੈ। ਸ੍ਰੀ ਹਰਗੋਬਿੰਦਪੁਰ ਦੇ ਨੇੜੇ ਰਾਮਪੁਰ ਤਲਵਾੜਾ ਪਿੰਡ ਦੇ ਲੋਕਾਂ ਨੇ ਇਕ ਦਿਨ ਰਾਹ ਜਾਂਦੇ ਬਾਬਾ ਦੀਪ ਸਿੰਘ ਨੂੰ ਬੇਨਤੀ ਕੀਤੀ ਕਿ ਅਜੀਤ ਸਿੰਘ ਪੂਹਲੇ ਦੇ ਨਿਹੰਗ ਸਾਡੇ ਖੇਤਾਂ ਵਿਚ ਆਪਣੀਆਂ ਘੋੜੀਆਂ ਛੱਡ ਦਿੰਦੇ ਹਨ ਅਤੇ ਸਾਡੀਆਂ ਫਸਲਾਂ ਉਜਾੜ ਦਿੰਦੇ ਹਨ। ਬਾਬਾ ਦੀਪ ਸਿੰਘ ਦਾ ਜੋਸ਼ ਉਬਾਲਾ ਖਾ ਗਿਆ ਅਤੇ ਉਨ੍ਹਾਂ ਅਜੀਤ ਸਿੰਘ ਪੂਹਲੇ ਨੂੰ ਸਿੱਧੀ ਚੁਣੌਤੀ ਦੇਣ ਦਾ ਐਲਾਨ ਕਰ ਦਿੱਤਾ ਕਿ ਮੈਂ ਉਸ ਨੂੰ ਅੱਜ ਤੋਂ ਬਾਅਦ ਇਨ੍ਹਾਂ ਖੇਤਾਂ ਵਿਚ ਘੋੜੀਆਂ ਨਹੀਂ ਛੱਡਣ ਦੇਵਾਂਗਾ। ਇਸੇ ਦੌਰਾਨ ਇਕ ਮੌਕੇ ਉਨ੍ਹਾਂ ਦੀ ਜੀਪ ਉਪਰ ਹਥਿਆਰਬੰਦ ਸਾਥੀਆਂ ਨਾਲ ਆ ਰਹੇ ਅਜੀਤ ਸਿੰਘ ਪੂਹਲੇ ਨਾਲ ਸਿੱਧੀ ਟੱਕਰ ਹੋ ਗਈ। ਬਾਬਾ ਦੀਪ ਸਿੰਘ ਕੋਲ ਸਿਰਫ ਕਿਰਪਾਨ ਸੀ। ਗਤਕੇ ਅਤੇ ਤਲਵਾਰਬਾਜ਼ੀ ਦੇ ਮਾਹਰ ਬਾਬਾ ਦੀਪ ਸਿੰਘ ਨੇ ਪੂਹਲੇ ਨੂੰ ਲਲਕਾਰਦਿਆਂ ਹੀ ਅਜਿਹੀ ਤਲਵਾਰ ਚਲਾਈ ਕਿ ਪੂਹਲਾ ਆਪਣੀ ਇੱਜ਼ਤ ਬਚਾ ਕੇ ਉਥੋਂ ਚੁਪਚਾਪ ਖਿਸਕ ਗਿਆ। ਇਸੇ ਤਰ੍ਹਾਂ ਪੂਹਲੇ ਦੇ ਗਰੋਹ ਨਾਲ ਇਕ ਸਿੱਧੀ ਟੱਕਰ ਸ੍ਰੀ ਹਰਗੋਬਿੰਦਪੁਰ ਦੇ ਥਾਣੇ ਵਿਚ ਮਾਰਚ 2000 ਵਿਚ ਹੋਈ। ਅਜੀਤ ਸਿੰਘ ਪੂਹਲਾ ਆਪਣੇ ਸਾਥੀਆਂ ਸਮੇਤ 30-35 ਮੋਟਰ ਗੱਡੀਆਂ ਦਾ ਕਾਫਲਾ ਲੈ ਕੇ ਆ ਰਿਹਾ ਸੀ ਅਤੇ ਦੂਜੇ ਪਾਸੇ ਬਾਬਾ ਦੀਪ ਸਿੰਘ ਅਤੇ ਉਨ੍ਹਾਂ ਦਾ ਲੜਕਾ ਸੀ। ਇਸ ਲੜਾਈ ਵਿਚ ਵੀ ਦੋਹਾਂ ਪਿਓ ਪੁੱਤ ਨੇ ਅਜਿਹੀ ਲੜਾਈ ਲੜੀ ਕਿ ਦੇਖਣ ਵਾਲੇ ਵੀ ਦੰਗ ਰਹਿ ਗਏ। ਹੈਰਾਨੀ ਦੀ ਗੱਲ ਸੀ ਕਿ ਥਾਣਾ ਹਰਗੋਬਿੰਦਪੁਰ ਦੀ ਪੁਲਿਸ ਇਸ ਮੌਕੇ ਮੂਕ ਦਰਸ਼ਕ ਬਣੀ ਰਹੀ। ਲੜਾਈ ਤੋਂ ਬਾਅਦ ਉਨ੍ਹਾਂ ਉਲਟ ਬਾਬਾ ਦੀਪ ਸਿੰਘ ਤੇ ਕੇਸ ਪਾ ਦਿੱਤਾ, ਜਿਸ ਕਰਕੇ ਬਾਅਦ ਵਿਚ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਵੀ ਭੇਜਿਆ ਗਿਆ। ਪਰ ਬਾਬਾ ਦੀਪ ਸਿੰਘ ਨੇ ਹਾਰ ਨਹੀ ਮੰਨੀ ਫੇਰ ਉਨ੍ਹਾਂ ਪੂਹਲੇ

ਖਿਲਾਫ਼ ਕਾਨੂੰਨੀ ਲੜਾਈ ਸ਼ੁਰੂ ਕਰ ਲਈ। ਉਨ੍ਹਾਂ ਦੇ ਕੁਝ ਆਪਣੇ ਕੇਸ ਸਨ। ਕੁਝ ਹੋਰ ਅਜਿਹੇ ਕੇਸ ਉਨ੍ਹਾਂ ਚੁੱਕ ਲਏ, ਜਿਹੜੇ ਪੂਹਲੇ ਨੇ ਪੁਲਿਸ ਤੇ ਆਪਣੇ ਪ੍ਰਭਾਵ ਕਾਰਨ ਦਬਾ ਲਏ ਸਨ। ਕੋਈ ਵੀ ਇਨ੍ਹਾਂ ਕੇਸਾਂ ਦੀ ਪੈਰਵਾਈ ਕਰਨ ਲਈ ਤਿਆਰ ਨਹੀਂ ਸੀ। ਕੋਈ ਗਵਾਹ ਅਗੇ ਆਉਣ ਲਈ ਤਿਆਰ ਨਹੀਂ ਸੀ। ਪੁਲਿਸ ਵਾਲੇ ਅਜੀਤ ਸਿੰਘ ਪੂਹਲੇ ਨਾਲ ਮਿਲੇ ਹੋਏ ਸਨ। ਪਹਿਲਾਂ ਬਾਬਾ ਦੀਪ ਸਿੰਘ ਨੇ ਆਪਣੇ ਕੇਸਾਂ ਦੀ ਪੈਰਵਾਈ ਕੀਤੀ ਅਤੇ ਬਾਅਦ ਵਿਚ ਹੋਰ ਕੇਸਾਂ ਨੂੰ ਵੀ ਚੁੱਕਣਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਉਨ੍ਹਾਂ ਨਾਲ ਲੋਕ ਜੁੜਦੇ ਰਹੇ। ਇਨ੍ਹਾਂ ਹੀ ਦਿਨਾਂ ਦੌਰਾਨ ਕਰਨਲ ਜੀ.ਐਸ. ਸੰਧੂ ਦੀ ਅਗਵਾਈ ਵਾਲਾ ਐਕਸ ਸਰਵਿਸਮੈਨ ਹਿਊਮਨ ਰਾਈਟਸ ਫਰੰਟ ਵੀ ਉਨ੍ਹਾਂ ਦੀ ਹਮਾਇਤ ਤੇ ਆ ਗਏ ਵਿਚ ਪਹਿਲੀ ਵਾਰ ਪੂਹਲੇ ਦੀ ਗ੍ਰਿਫ਼ਤਾਰੀ ਹੋਈ।

ਪਰ ਇਸ ਮੌਕੇ ਉਸ ਨੂੰ ਜਲਦੀ ਜ਼ਮਾਨਤ ਮਿਲ ਗਈ। ਬਾਬਾ ਦੀਪ ਸਿੰਘ ਅਤੇ ਸਾਥੀਆਂ ਦੇ ਸਹਿਯੋਗ ਸਦਕਾ ਪੂਹਲਾ 29 ਜੁਲਾਈ 2004 ਨੂੰ ਦੁਬਾਰਾ ਗ੍ਰਿਫ਼ਤਾਰ ਕੀਤਾ ਗਿਆ। ਇਹ ਗ੍ਰਿਫ਼ਤਾਰੀ ਇਕ ਨਿਹੰਗ ਸੁਖਦੇਵ ਸਿੰਘ ਦੇ ਕਤਲ ਕੇਸ ਵਿਚ ਕੀਤੀ ਗਈ, ਜਿਸ ਨੂੰ ਅਜੀਤ ਸਿੰਘ ਪੂਹਲਾ ਨੇ 20 ਜੂਨ 2002 ਨੂੰ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਪਿੰਡ ਬਹਿਰਾਮ ਨੇੜੇ ਸੱਈਅਦ ਜ਼ੋਰਾ ਪੀਰ ਦੀ ਮਜ਼ਾਰ ਤੇ ਕਤਲ ਕੀਤਾ ਸੀ। ਇਸ ਗ੍ਰਿਫ਼ਤਾਰੀ ਤੋਂ ਬਾਅਦ ਪੂਹਲੇ ਦੀ ਸਲਤਨਤ ਡਿੱਗਣੀ ਸ਼ੁਰੂ ਹੋ ਗਈ। ਉਸ ਦੇ ਜੇਲ੍ਹ ਜਾਣ ਤੋਂ ਬਾਅਦ ਉਸ ਦੇ ਕਬਜ਼ੇ ਵਾਲੇ ਗੁਰਦੁਆਰਿਆਂ ਨੂੰ ਖਾਲੀ ਕਰਵਾ ਲਿਆ ਗਿਆ। ਪਿੰਡ ਪੂਹਲਾ ਵਿਚਲੇ ਭਾਈ ਤਾਰੂ ਸਿੰਘ ਦੇ ਗੁਰਦੁਆਰੇ ਦਾ ਕੰਟਰੋਲ ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰ ਦਿੱਤਾ ਗਿਆ। ਚੰਡੀਗੜ੍ਹ ਸੈਕਟਰ 31 ਵਿਚਲੇ ਗੁਰਦੁਆਰਾ ਨੂੰ ਵੀ ਸਥਾਨਕ ਪਿੰਡ ਦੇ ਲੋਕਾਂ ਨੇ ਪੂਹਲੇ ਦੇ ਆਦਮੀਆਂ ਤੋਂ ਖਾਲੀ ਕਰਵਾ ਲਿਆ। ਇਸ ਵੇਲੇ ਪੂਹਲੇ ਦੇ ਖਿਲਾਫ਼ 14 ਦੇ ਕਰੀਬ ਅਜਿਹੇ ਕੇਸ ਸਨ, ਜਿਨ੍ਹਾਂ ਦੀ ਬਾਬਾ ਦੀਪ ਸਿੰਘ ਪੈਰਵਾਈ ਕਰ ਰਹੇ ਹਨ। ਉਹ ਕਹਿੰਦੇ ਹਨ ਕਿ ਅਜਿਹਾ ਦੁਸ਼ਟ ਆਦਮੀ ਜੇ ਐਨੇ ਕੁਕਰਮ ਕਰਕੇ ਵੀ ਬਚ ਜਾਂਦਾ ਤਾਂ ਸਾਡਾ ਕੋਈ ਜਿਊਣਾ ਨਹੀਂ ਸੀ।

ਪੂਹਲਾ ਦੇ ਕਾਰਨਾਮਿਆਂ ਦੀ ਲਿਸਟ ਬਹੁਤ ਲੰਬੀ ਹੈ। ਉਹ ਦੱਸਦੇ ਹਨ ਕਿ ਇਸ ਦਾ ਅਸਲ ਨਾਂ ਜਸਵਿੰਦਰ ਸਿੰਘ ਉਰਫ਼ ਗੁੱਡ ਫਾਈਟਰ ਹੈ ਅਤੇ ਇਹ ਅੱਸੀਵਿਆਂ ਦੇ ਮੁਢ ਵਿਚ ਲੁਧਿਆਣੇ ਪੜ੍ਹਦਾ ਹੁੰਦਾ ਸੀ। ਉਸ ਵੇਲੇ ਤੋਂ ਹੀ ਇਹ ਬਦਮਾਸ਼ੀ ਵਿਚ ਪੈਰ ਧਰਦਾ ਸੀ ਅਤੇ ਇਥੇ ਹੀ ਇਸ ਨੇ ਪਹਿਲਾ ਕਤਲ ਕੀਤਾ। ਜਿਸ ਦੀ ਰਪਟ ਅਜ ਵੀ ਥਾਣਾ ਕੋਤਵਾਲੀ ਵਿਚ ਦਰਜ ਹੈ। ਇਸੇ ਕੇਸ ਵਿਚ ਉਸ ਨੂੰ 1981 ਵਿਚ ਭਗੌੜਾ ਕਰਾਰ ਦਿੱਤਾ ਗਿਆ। ਇਸ ਗ੍ਰਿਫ਼ਤਾਰੀ ਤੋਂ ਬਚਣ ਲਈ ਹੀ ਉਹ ਤਰਨਾ ਦਲ ਦੇ ਨਿਹੰਗਾਂ ਵਿਚ ਸ਼ਾਮਲ ਹੋ ਗਿਆ, ਜਿਸ ਦੇ ਜਥੇਦਾਰ ਬਾਬਾ ਬਿਸ਼ਨ ਸਿੰਘ ਸਨ ਅਤੇ ਮੀਤ ਜਥੇਦਾਰ ਬਾਬਾ ਕਾਹਨ ਸਿੰਘ ਸਨ। ਇਥੇ ਵੀ ਉਸ ਦੀਆਂ ਕਾਰਵਾਈਆਂ ਸ਼ੱਕੀ ਹੀ ਸਨ। ਬਾਬਾ ਕਾਹਨ ਸਿੰਘ ਦੀ ਮੌਤ ਤੋਂ ਬਾਅਦ ਇਸ ਨੇ ਉਨ੍ਹਾਂ ਦੇ ਅਧੀਨ ਪੈਂਦੇ ਸਾਰੇ ਗੁਰਦੁਆਰਿਆਂ ਤੇ ਕਬਜ਼ਾ ਕਰ ਲਿਆ। ਇਸੇ ਸਮੇਂ ਦੌਰਾਨ ਉਸ ਦਾ ਸੰਪਰਕ ਕੁਝ ਪੁਲਿਸ ਅਫ਼ਸਰਾਂ ਨਾਲ

ਹੋ ਗਿਆ ਅਤੇ ਉਸ ਨੇ ਪੁਲਿਸ ਨਾਲ ਮਿਲਕੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਇਸ ਤੋਂ ਬਾਅਦ ਦੋ ਦਹਾਕੇ ਤੱਕ ਉਸ ਦੇ ਤਸ਼ੱਦਦ ਦਾ ਅਮੁੱਕ ਦੌਰ ਚੱਲਿਆ, ਜਿਸ ਵਿਚ ਉਸ ਨੇ ਕਤਲਾਂ, ਬਲਾਤਕਾਰ ਤੇ ਅਗਵਾ ਦੇ ਦੌਰਾਨ ਸੈਂਕੜੇ ਨੌਜਵਾਨਾਂ ਨੂੰ ਵੱਖ-ਵੱਖ ਪੁਲਿਸ ਮੁਕਾਬਲਿਆਂ ਵਿਚ ਮਰਵਾਇਆ, 9 ਅਕਤੂਬਰ, 2000 ਵਿਚ ਇਕ 14 ਸਾਲ ਦੀ ਲੜਕੀ ਨੂੰ ਅਗਵਾ ਕਰ ਲਿਆ। ਕਤਲ ਦੇ ਕਿੰਨੇ ਹੀ ਕੇਸਾਂ ਦੇ ਵੇਰਵੇ ਹੌਲੀ ਹੌਲੀ ਸਾਹਮਣੇ ਆ ਰਹੇ ਹਨ। ਇਨ੍ਹਾਂ ਦੀ ਗਿਣਤੀ ਸੌ ਤੋਂ ਜ਼ਿਆਦਾ ਦੱਸੀ ਜਾਂਦੀ ਹੈ। ਬਹੁਤ ਸਾਰੇ ਕਤਲ ਜ਼ਮੀਨਾਂ ਹੜੱਪਣ ਲਈ ਕੀਤੇ ਗਏ। ਪੂਹਲਾ ਨੇ ਇਹ ਅਸੀਮ ਤਾਕਤ ਅੱਸੀਵਿਆਂ ਅਤੇ ਨੱਬੇਵਿਆਂ ਦੌਰਾਨ ਪੰਜਾਬ ਪੁਲਿਸ ਦੇ ਕੁਝ ਅਫ਼ਸਰਾਂ ਦੀ ਗੈਰ ਕਾਨੂੰਨੀ ਪ੍ਰਾਈਵੇਟ ਆਰਮੀ ਬਣਕੇ ਹਾਸਲ ਕੀਤੀ। ਪੰਜਾਬ ਪੁਲਿਸ ਦੇ ਇਕ ਸੀਨੀਅਰ ਅਫ਼ਸਰ ਉੱਪਰ ਉਸ ਦੌਰ ਦੌਰਾਨ ਚੰਡੀਗੜ੍ਹ ਵਿਚ ਹੋਏ ਇਕ ਹਮਲੇ ਤੋਂ ਬਾਅਦ ਖਾੜਕੂ ਬਲਵਿੰਦਰ ਸਿੰਘ ਜਟਾਣਾ ਦੇ ਪਰਿਵਾਰ ਨੂੰ ਸਾੜਨ ਦਾ ਕਾਰਨਾਮਾ ਅਜੀਤ ਸਿੰਘ ਪੂਹਲਾ ਨੇ ਹੀ ਸਿਰੇ ਚੜ੍ਹਾਇਆ ਸੀ। ਪੁਲਿਸ ਅਫ਼ਸਰ ਤੇ ਹੋਏ ਇਸ ਹਮਲੇ ਵਿਚ ਜਟਾਣਾ ਸ਼ਾਮਲ ਦੱਸਿਆ ਜਾਂਦਾ ਸੀ। ਪੁਲਿਸ ਦੀ ਅਜਿਹੀ ਸੇਵਾ ਬਦਲੇ ਹੀ ਪੂਹਲਾ ਨੂੰ ਆਪਣੀ ਵਿਸ਼ਾਲ ਨਿੱਜੀ ਸਲਤਨਤ ਕਾਇਮ ਕਰਨ ਦਾ ਮੌਕਾ ਦਿੱਤਾ ਗਿਆ ਅਤੇ ਪੁਲਿਸ ਅਤੇ ਸਰਕਾਰੀ ਤੰਤਰ ਅੰਦਰ ਉਸ ਦਾ ਪ੍ਰਭਾਵ ਐਨਾ ਗਹਿਰਾ ਬਣ ਗਿਆ ਕਿ ਗ੍ਰਿਫ਼ਤਾਰ ਹੋਣ ਤੋਂ ਬਾਅਦ ਲੁਧਿਆਣਾ ਜੇਲ੍ਹ ਵਿਚ ਉਸ ਨੂੰ ਵਿਸ਼ੇਸ਼ ਸਹੂਲਤਾਂ ਦਿੱਤੀਆਂ ਗਈਆਂ। ਪੂਹਲਾ ਵਿਰੁੱਧ ਮੁਹਿੰਮ ਵਿਚ ਸ਼ਾਮਲ ਕਰਨਲ ਸੰਧੂ ਨੇ ਉਸ ਵੇਲੇ ਦੋਸ਼ ਲਾਇਆ ਸੀ ਕਿ ਉਸ ਸਮੇਂ ਪੰਜਾਬ ਦੀ ਕਾਂਗਰਸ ਸਰਕਾਰ ਜੇਲ੍ਹਾਂ ਬਾਰੇ ਮੰਤਰੀ ਮਲਕੀਤ ਸਿੰਘ ਬੀਰਮੀ ਦੀ ਪੂਹਲਾ ਨਾਲ ਨੇੜਤਾ ਹੈ ਤੇ ਇਸੇ ਨੇੜਤਾ ਸਦਕਾ ਪੂਹਲਾ ਨੂੰ ਜੇਲ੍ਹ ਵਿਚ ਵਿਸ਼ੇਸ਼ ਖਾਣੇ ਅਤੇ ਮੋਬਾਇਲ ਤੋਂ ਇਲਾਵਾ ਹਰ ਵੀ.ਆਈ.ਪੀ. ਸਹੂਲਤ ਹਾਸਲ ਹੈ।

ਬਾਬਾ ਦੀਪ ਸਿੰਘ ਕਹਿੰਦੇ ਹਨ ਕਿ ਨੱਬੇ ਤੱਕ ਤਾਂ ਪੂਹਲੇ ਦਾ ਐਨਾ ਦਬਦਬਾ ਸੀ ਕਿ ਅਸੀਂ ਵੀ ਉਸਦੇ ਖਿਲਾਫ਼ ਬੋਲਣ ਦੀ ਹਿੰਮਤ ਨਹੀਂ ਕਰ ਸਕੇ। ਪਰ ਅੰਤ ਖੁਦਾ ਦਾ ਵੈਰ ਹੁੰਦਾ ਹੈ। ਉਸ ਨੇ ਆਪਣੇ ਅੱਤਿਆਚਾਰਾਂ ਰਾਹੀਂ ਸਾਨੂੰ ਖੜ੍ਹੇ ਹੋਣ ਲਈ ਮਜ਼ਬੂਰ ਕਰ ਦਿੱਤਾ। ਉਹ ਦੱਸਦੇ ਸਨ ਕਿ ਉਸ ਵੇਲੇ ਸਾਡੇ ਕੋਲ ਪੂਹਲੇ ਖਿਲਾਫ਼ ਲੜਨ ਲਈ ਨਾ ਹਥਿਆਰ ਸਨ, ਨਾ ਤਾਕਤ, ਨਾ ਪੈਸਾ। ਪਰ ਉਸ ਨੇ ਅਜਿਹੀ ਹਾਲਤ ਪੈਦਾ ਕਰ ਦਿੱਤੀ ਕਿ ਅਸੀਂ ਸੋਚਿਆ ਕਿ ਇੰਝ ਮਰਨ ਨਾਲੋਂ ਤਾਂ ਲੜਕੇ ਮਰਨਾ ਚੰਗਾ ਹੈ। ਉਸ ਵੇਲੇ ਸਾਨੂੰ ਇਹ ਉਮੀਦ ਨਹੀਂ ਸੀ ਕਿ ਅਸੀਂ ਉਸ ਨੂੰ ਇਸ ਤਰ੍ਹਾਂ ਟੱਕਰ ਦੇ ਪਾਵਾਂਗੇ। ਪਰ ਗੁਰੂ ਖੁਦ ਹੀ ਵਸੀਲੇ ਬਣਾਉਂਦਾ ਗਿਆ ਅਤੇ ਅੱਗਿਓਂ ਅਗੇ ਰਾਹ ਨਿਕਲਦਾ ਗਿਆ। ਮਦਦ ਕਰਨ ਵਾਲੇ ਵੀ ਗੁਰੂ ਨੇ ਹੀ ਭੇਜੇ। ਬਾਬਾ ਦੀਪ ਸਿੰਘ ਦੀ ਹਸਤੀ ਇਸ ਗੱਲ ਦਾ ਪ੍ਰਮਾਣ ਹੈ ਕਿ ਕਿਵੇਂ ਯੁੱਧ ਵੀ ਕਿਸੇ ਹਾਲਤ ਵਿਚ ਇਬਾਦਤ ਬਣ ਜਾਂਦਾ ਹੈ। ਉਨ੍ਹਾਂ ਦੀ ਇਹ ਲੜਾਈ ਆਸਥਾ ਦੀ ਲੜਾਈ ਸੀ। ਉਹ ਕਹਿੰਦੇ ਸਨ ਕਿ ਮੈਂ ਸਿਰਫ਼ ਲੜ ਰਿਹਾ ਸਾਂ ਅਤੇ ਲੜਨਾ ਹੀ ਜਾਣਦਾ ਸਾਂ। ਖ਼ਬਰਾਂ ਲਗਵਾਉਣੀਆਂ ਜਾਂ ਪ੍ਰੈਸ ਨੂੰ ਸੰਬਧਨ ਕਰਨਾ ਮੈਨੂੰ

ਨਹੀਂ ਸੀ ਆਉਂਦਾ। ਅਸੀਂ ਮਰਨ ਤੋਂ ਬਾਅਦ ਲੜ ਰਹੇ ਸਾਂ। ਅਸੀਂ ਗਰੀਬ ਤੇ ਸਧਾਰਨ ਲੋਕ ਪੂਹਲੇ ਨਾਲ ਲੜਨ ਜੋਗੇ ਨਹੀਂ ਸਾਂ। ਪਰ ਅਸੀਂ ਉਸ ਦੇ ਰਹਿਮ ਤੇ ਜਿਊਣ ਲਈ ਵੀ ਤਿਆਰ ਨਹੀਂ ਸਾਂ। ਅਸੀਂ ਸੋਚਿਆ, ਮਰ ਤਾਂ ਜਾਣਾ ਹੀ ਹੈ। ਕਿਉਂ ਨਾ ਲੜਕੇ ਮਰੀਏ। ਹੋਰ ਨਹੀਂ ਤਾਂ ਮਰਨ ਤੋਂ ਪਹਿਲਾਂ ਇਸ ਬਦਮਾਸ਼ ਨੂੰ ਚਾਰ ਗਾਲਾਂ ਹੀ ਕੱਢ ਜਾਈਏ। ਉਨ੍ਹਾਂ ਦਲੇਰੀ, ਸਬਰ ਅਤੇ ਸਿਦਕ ਦਾ ਰਾਹ ਫੜਿਆ ਅਤੇ ਅਜ ਇਸ ਹਾਲਤ ਵਿਚ ਹਨ ਕਿ ਪੂਹਲੇ ਦੀ ਸਲਤਨਤ ਨੂੰ ਵੱਡੀ ਸੱਟ ਮਾਰ ਚੁੱਕੇ ਹਨ। ਬਾਬਾ ਦੀਪ ਸਿਘ ਹੁਣ ਪੂਹਲੇ ਨੂੰ ਕਾਨੂੰਨੀ ਸਜ਼ਾ ਦੁਆਉਣ ਦੇ ਮਿਸ਼ਨ ਤੇ ਸਨ ਅਤੇ ਖਾਨਪੁਰ ਕਾਂਡ ਵਿਚ ਪੂਹਲਾ ਅੰਮ੍ਰਿਤਸਰ ਜੇਲ੍ਹ ਵਿਚ ਬੰਦ ਸੀ ਜਿਥੇ ਸਿੰਘਾਂ ਨੇ ਉਸ ਨੂੰ ਸੋਧਾ ਲਗਾ ਦਿੱਤਾ।

(ਧੰਨਵਾਦ ਸਹਿਤ ਪ੍ਰਵਾਸੀ ਕੈਨੇਡਾ ਤੋਂ)



# ਪੂਹਲੇ ਦੀਆਂ ਕਰਤੂਤਾਂ ਦੀ ਕਹਾਣੀ
# ਸਵਰਨਜੀਤ ਸਿੰਘ ਦੀ ਜ਼ੁਬਾਨੀ

ਆਪਣੇ ਆਪ ਨੂੰ ਤਰਨਾ ਦਲ ਦਾ ਮੁਖੀ ਅਖਵਾਉਣ ਵਾਲਾ ਮਾਫੀਆ ਸਰਗਣਾ ਅਜੀਤ ਪੂਹਲਾ ਹੁਣ ਭਾਵੇਂ ਸਲਾਖਾਂ ਅੰਦਰ ਹੀ ਸੜ ਕੇ ਭਸਮ ਹੋ ਚੁੱਕਾ ਹੈ, ਪਰ ਕਈ ਦਿਲਾਂ ਵਿੱਚ ਅਜੇ ਵੀ ਉਸ ਦੀ ਦਹਿਸ਼ਤ ਬਰਕਰਾਰ ਹੈ। ਵੈਸੇ ਇੱਕ ਵਾਰ ਉਸ ਦੇ ਚੰਗੇਜੀ ਜ਼ੁਲਮਾਂ ਵਿਰੁੱਧ ਇੱਕ ਜਥੇਬੰਦਕ ਮਹਿੰਮ ਅਰੰਭ ਹੋ ਜਾਣ ਤੋਂ ਬਾਅਦ ਹੌਲੀ-ਹੌਲੀ ਉਸ ਦੇ ਜ਼ੁਲਮਾਂ ਨੂੰ ਹੰਢਾਉਣ ਵਾਲੇ ਤੇ ਨੇੜੇ ਤੋਂ ਵੇਖਣ ਵਾਲੇ ਲੋਕ ਉਸ ਦੇ ਕੀਤੇ ਜ਼ੁਲਮਾਂ ਤੇ ਚਾਨਣਾ ਪਾਉਣ ਲਈ ਅੱਗੇ ਆਉਣ ਲੱਗੇ ਹਨ। ਅਸੀਂ ਉਸ ਦੇ ਜ਼ੁਲਮਾਂ ਦੇ ਗਵਾਹ ਲੋਕਾਂ ਨਾਲ ਇਕ-ਇਕ ਕਰਕੇ ਮਿਲਣ ਅਤੇ ਲੜੀਵਾਰ ਉਸ ਦੇ ਜ਼ੁਲਮਾਂ ਦੀ ਕਹਾਣੀ ਪ੍ਰਕਾਸ਼ਿਤ ਕਰਨ ਦਾ ਫੈਸਲਾ ਕੀਤਾ ਹੈ। ਇਸ ਲੜੀ ਵਿੱਚ ਅਸੀਂ ਸੱਤ ਸਾਲ ਉਸ ਦਾ ਪੀ.ਏ ਰਹੇ ਨੌਜੁਵਾਨ ਨਿਹੰਗ ਸਿੰਘ ਭਾਈ ਸਵਰਨਜੀਤ ਸਿੰਘ ,ਨਾਲ ਇੱਕ ਲੰਮੀ ਮੁਲਾਕਾਤ ਕੀਤੀ । ਉਸ ਨੇ ਅੱਖੀਂ ਵੇਖੀਆਂ ਕਈ ਸਨਸਨੀਖੇਜ ਵਾਰਦਾਤਾਂ ਦਾ ਜੋ ਬਿਉਰਾ ਪੇਸ਼ ਕੀਤਾ ,ਉਹ ਹਿੰਦਸਤਾਨ ਦੀ ਸਰਕਾਰੀ ਮਸ਼ੀਨਰੀ ਲਈ ਡੁੱਬ ਮਰਨ ਦਾ ਮੁਕਾਮ ਹੈ ਕਿਉਂ ਕਿ ਉਸਦੇ ਹਰ ਇੱਕ ਵਹਿਸ਼ੀ ਜ਼ੁਲਮ ਵਿੱਚ ਇਹ ਸਮੁੱਚੀ ਸਰਕਾਰੀ ਮਸ਼ੀਨਰੀ ਪੂਹਲੇ ਦੀ ਕਾਰਜ ਸ਼ੈਲੀ ਵਿੱਚ ਇਹ ਤੱਥ ਵੀ ਹੈ ਕਿ ਉਹ ਪੰਜਾਬ ਭਰ ਦੇ ਡੇਰਿਆ ਤੇ ਨਿਹੰਗ ਛਾਉਣੀਆਂ ਵਿੱਚ ਅਕਸਰ ਆਉਂਦਾ ਜਾਂਦਾ ਰਹਿੰਦਾ ਸੀ । ਜਿਥੋਂ ਵੀ ਕੋਈ ਕੰਮ ਦਾ ਬੰਦਾ ਨਜ਼ਰ ਆਉਂਦਾ ਬੜੇ ਪਿਆਰ ਨਾਲ ਪੁਚਕਾਰ ਕੇ ਉਸ ਨੂੰ ਆਪਣੇ ਨਾਲ ਲੈ ਆਉਂਦਾ। ਸਵਰਨਜੀਤ ਸਿੰਘ ਦੇ ਪਿਤਾ ਬੁੱਢਾ ਦਲ ਵਿੱਚ ਸਨ ਸੁਲਤਾਨਪੁਰ ਲੋਧੀ ਦੇ ਇੱਕ ਨਿਹੰਗ ਸੰਤੋਖ ਸਿੰਘ ਨੇ ਉਨ੍ਹਾਂ ਨੂੰ ਪੂਹਲੇ ਦੀਆਂ ਕਾਫੀ ਸਿਫਤਾਂ ਕਰਕੇ ਉਸ ਨਾਲ ਮਿਲਾਇਆ। ਫਿਰ ਕੁਹਾੜ ਕਲਾਂ ਪਿੰਡ ਜਿਥੇ ਕਿ ਸਵਰਨਜੀਤ ਸਿੰਘ ਦਾ ਪਰਵਾਰ ਇੱਕ ਗੁਰਦੁਆਰਾ ਸਾਹਿਬ ਵਿੱਚ ਰਹਿੰਦਾ ਸੀ ,ਉਥੇ ਪੂਹਲਾ ਇੱਕ ਰਾਤ ਆ ਕੇ ਠਹਿਰਿਆ। ਅੰਮ੍ਰਿਤ ਵੇਲੇ ਉਠ ਕੇ ਨਿੱਤਨੇਮ ਤੇ ਕਥਾ-ਕੀਰਤਨ ਦੀ ਮਰਯਾਦਾ ਤੋਂ ਉਸ ਨੇ ਅੰਦਾਜ਼ਾ ਲਗਾ ਲਿਆ ਕੇ ਇਨ੍ਹਾਂ ਦਾ ਲੜਕਾ ਮੇਰੇ ਕੰਮ ਦਾ ਹੈ ਕਿਉਂ ਕਿ ਉਸ ਦੇ ਜਥੇ ਵਿੱਚ ਤਾਂ ਸਾਰੇ ਸਾਥੀ ਉਹ ਦੇ ਆਪਣੇ ਵਰਗੇ ਹੀ ਕਈ ਕਿਸਮ ਦੇ ਨਸ਼ੇ ਕਰਨ ਵਾਲੇ ਸਨ । ਉਹ ਪਿਆਰ ਨਾਲ ਭਾਈ ਸਵਰਨ ਜੀਤ ਸਿੰਘ ਦੇ ਸਾਰੇ ਪਰਿਵਾਰ ਨੂੰ ਚੰਡੀਗੜ੍ਹ ਸੈਕਟਰ ੩੯ ਸੀ ਦੇ ਗੁਰਦੁਆਰੇ ਜਿਥੇ ਉਸ ਨੇ ਹੋਰ ਥਾਵਾਂ ਵਾਂਗ ਕਬਜ਼ਾ ਕੀਤਾ ਹੋਇਆ ਸੀ.ਲੈ ਗਿਆ ਅਤੇ ਸਵਰਜੀਤ ਸਿੰਘ ਨੂੰ ਆਪਣੇ ਨਾਲ ਆਪਣਾ ਪੀ.ਏ ਰੱਖ ਲਿਆ,ਸਵਰਨਜੀਤ ਸਿੰਘ ਇੰਗਲਿਸ਼ ਮੀਡੀਅਮ ਵਿੱਚ ਮੈਟ੍ਰਿਕ ਪਾਸ ਅਤੇ ਕੋਈ ਨਸ਼ਾ ਨਾਂ ਕਰਦਾ ਹੋਣ ਕਰਕੇ ਉਸ ਦੇ ਕੰਮ ਦਾ ਸੀ ।

ਪੂਹਲੇ ਕੋਲ ਆ ਕੇ ਸਵਰਨਜੀਤ ਸਿੰਘ ਨੇ ਜਦੋਂ ਪੂਹਲੇ ਦਾ ਅਸਲੀ ਰੂਪ ਦੇਖਿਆ ,ਉਹ ਹੈਰਾਨ ਕਰਨ ਵਾਲਾ ਸੀ ।ਉਹ ਰੋਜ਼ ਰਾਤ ਨੂੰ ਆਪਣੇ ਕਿਸੇ ਨਾਂ ਕਿਸੇ ਕਿਲੇ ਦੇ ਬੇਸਮੈਂਟ ਵਿੱਚ ਸ਼ਰਾਬ ਪੀਂਦਾ। ਲਗਭੱਗ ਇੱਕ ਲੀਟਰ ਸ਼ਰਾਬ ਰੋਜ਼ਾਨਾਂ ਹੀ ਉਸ ਦਾ ਕੋਟਾ ਸੀ ।ਫਿਰ ਉਹ ਡੇਕ ਲਾ ਕੇ ਨੱਚਣ ਲੱਗ ਪੈਂਦਾ।ਲਵਲੀ ਨਾਂ ਦੀ ਇੱਕ ਖੁਸਰੀ ਲਿਆਂਦੀ ਜਾਂਦੀ ,ਉਸ ਨੂੰ ਉਹ ਆਪਣੇ ਨਾਲ ਨਚਾਉਂਦਾ ਆਪਣੇ ਸਾਥੀਆਂ ਨੂੰ ਵੀ ਗਾਲ੍ਹਾਂ ਕੱਢਦਾ ਹੋਇਆ ਨਾਲ ਨੱਚਣ ਲਈ ਕਹਿੰਦਾ।ਫਿਰ ਕੁਝ ਚਿਰ ਬਾਅਦ ਖੁਸਰੀ ਨੂੰ ਨਾਲ ਲੈ ਕੇ ਪੂਹਲਾ ਕਮਰੇ ਵਿੱਚ ਬੰਦ ਹੋ ਜਾਂਦਾ।ਉਹ ਕੇਵਲ ਖੁਸਰਿਆਂ ਆਦਿ ਨਾਲ ਹੀ ਕੁਕਰਮ ਨਹੀਂ ਸੀ ਕਰਦਾ ਜਿਹੜੀ ਵੀ ਔਰਤ ਜਾਂ ਲੜਕੀ ਉਸ ਦੇ ਸੰਪਰਕ ਵਿੱਚ ਆਉਂਦੀ ,ਉਸ ਨੂੰ ਹੱਥ ਪਾ ਲੈਣਾ ਉਸ ਦੀ ਆਦਤ ਸੀ ।ਸਵਰਨਜੀਤ ਨੇ ਏਥੋਂ ਭੱਜ ਜਾਣ ਦਾ ਇਰਾਦਾ ਕੀਤਾ ਪਰ ਉਸ ਨੂੰ ਛੇਤੀ ਹੀ ਪਤਾ ਲੱਗ ਗਿਆ ਕੇ ਪੂਹਲੇ ਦੇ ਗਿਰੋਹ ਵਿੱਚ ਆਏ ਕਿਸੇ ਬੰਦੇ ਲਈ ਨਿਕਲਣ ਬਾਰੇ ਸੋਚਣਾ ਵੀ ਮੌਤ ਨੂੰ ਸੱਦਾ ਦੇਣ ਦੇ ਤੁੱਲ ਹੈ।ਥਾਨ ਸਿੰਘ ਨਿਹੰਗ ,ਸਪੁੱਤਰ ਭਾਈ ਕਪੂਰ ਸਿੰਘ ਦਾ ਕਸੂਰ ਕੇਵਲ ਇਨ੍ਹਾਂ ਸੀ ਕੇ ਉਹ ਇਸ ਦੇ ਗਰੁੱਪ'ਚੋਂ ਛੁੱਟੀ ਲੈ ਕੇ ਘਰ ਜਾਣਾ ਚਾਹੁੰਦਾ ਸੀ ਇਜਾਜਤ ਮੰਗੇ ਜਾਣ ਤੇ ਸ਼ਰਾਬੀ ਪੂਹਲਾ ਕਹਿਣ ਲੱਗਾ,

ਅੱਛਾ! ਇਹ ਜਾਣਾ ਚਾਹੁੰਦੈ ?....ਅੱਗੇ ਪਹੁਚਾ ਦਿਓ।

ਤੇ ਨਿਹੰਗ ਥਾਨ ਸਿੰਘ ਨੂੰ ਕਰਤਾਰ ਪੁਰ ਭੂਠਾ ਡੇਰੇ ਵਿਖੇ ਕਾਫੀ ਕੁੱਟ ਮਾਰ ਕਰਨ ਪਿਛੋਂ ਜਿਊਂਦੇ ਹੀ ਸਾੜ ਦਿੱਤਾ ਗਿਆ।

ਇਸੇ ਹੀ ਤਰ੍ਹਾਂ ਰਿਆਲੀ ਭੰਗਾਲੀ ਪਿੰਡ ਦਾ ਇਸ ਦਾ ਸਾਥੀ ਸਵਿੰਦਰ ਸਿੰਘ ਉਰਫ ਬੱਬਾ ਫੌਜੀ ਵੀ ਇਸ ਨੇ ਇਸ ਹੀ ਤਰ੍ਹਾਂ ਮਾਰਿਆ।ਗੁਰਦਿਆਲ ਸਿੰਘ ਰਾਗੀ ਨਾਲ ਵੀ ਇਹੀ ਹੀ ਕੁਝ ਹੋਇਆ,ਉਸ ਨੂੰ ਪੂਹਲੇ ਨੇ ਆਪਣੇ ਚਹੇਤੇ ਪੁਲੀਸ ਅਫਸਰ ਪਰਮਰਾਜ ਉਮਰਾਨੰਗਲ ਨੂੰ ਦੇ ਕੇ ਮਰਵਾਇਆ।

ਸਵਰਨਜੀਤ ਸਿੰਘ ਅਤੇ ਅਤੇ ਕੁਝ ਹੋਰ ਗਵਾਹਾਂ ਦਾ ਕਹਿਣਾ ਹੈ ਕਿ ਪੁਲੀਸ ਅਫਸਰ ਸੁਮੇਧ ਸੈਣੀ,ਪਰਮਰਾਜ ਉਮਰਾਨੰਗਲ ,ਅਜੀਤ ਸੰਧੂ,ਜਸਮਿੰਦਰ ਸਿੰਘ ਆਦਿ ਅਕਸਰ ਇਸ ਦੇ ਕੋਲ ਆਉਂਦੇ ਜਾਦੇ ਸਨ ਤੇ ਇਸ ਸਾਰੀ ਇਸ ਨਾਲ ਬੈਠ ਕੇ ਸ਼ਰਾਬ ਪੀਂਦੇ ਸਨ ।ਕਈ ਵਾਰ ਪੁਲੀਸ ਮੁਕਾਬਲਾ ਬਣਾਉਣ ਵੇਲੇ ਕੋਈ ਨਾ ਕੋਈ ਪੁਲੀਸ ਅਫਸਰ ਪੂਹਲੇ ਨੂੰ ਸਨੇਹਾ ਭੇਜਦਾ ਸੀ

ਬੰਦੇ ਘੱਟ ਨੇ .........ਬੰਦੇ ਭੇਜ .।

ਤੇ ਪੂਹਲਾ ਆਪਣੇ ਕੋਲੋਂ ਬੰਦੇ ਭੇਜ ਦਿੰਦਾ ਕਈ ਵਾਰੀ ਕਈ-ਕਈ ਭਈਏ ਹੀ ਪੂਹਲੇ ਨੇ ਪੁਲੀਸ ਮੁਕਾਬਲੇ 'ਚ ਮਾਰਨ ਲਈ ਭੇਜ ਦਿੱਤੇ ਤਾਂ ਕੇ ਉਸ ਦੇ ਚਹੇਤੇ ਪੁਲੀਸ ਅਫਸਰਾਂ ਨੂੰ ਫੀਤੀਆ ਹੋਰ ਲੱਗਣ ,ਤੇ ਬਦਲੇ ਵਿੱਚ ਉਹ ਉਹ ਉਨ੍ਹਾਂ ਤੋਂ ਵੀ ਕੰਮ ਲੈਂਦਾ ਰਹੇ। ਇਸ ਦੇ ਬਦਲੇ ਵਿੱਚ ਕਈ ਪੁਲਿਸ ਅਫਸਰ ਪੂਹਲੇ ਨੂੰ ਖਾੜਕੂਆਂ ਤੋਂ ਫੜੇ ਗਏ ਹਥਿਆਰ ,ਟ੍ਰੈਕਟਰ ,ਗੱਡੀਆਂ ਖਾੜਕੂਆਂ ਦੀ ਯਾਦ 'ਚ ਚੜਾਏ ਗਏ ਨਿਸ਼ਾਨ ਸਾਹਿਬ ਵੱਢ ਕੇ ਪਹੁੰਚਾ ਦਿੰਦੇ ।ਇਹ ਸਮਾਨ ਪੂਹਲਾ ਅੱਗੋਂ ਵੇਚ ਦਿੰਦਾ ।ਪੁਲਿਸ ਅਫਸਰ ਫੜੀ ਗਈ ਨਜ਼ਾਇਜ ਸ਼ਰਾਬ ਤੇ ਪੋਸਤ ਵੀ ਸਰਕਾਰੀ ਗੱਡੀਆਂ ,ਚ ਭਰ ਕੇ ਪੂਹਲੇ ਨੂੰ ਭੇਜਦੇ। ਬਾਬਾ ਚਰਨ ਸਿੰਘ ਜੀ ਕਾਰ ਸੇਵਾ ਬੀੜ

ਸਾਹਿਬ ਵਾਲਿਆਂ ਨੂੰ ਪੂਹਲੇ ਨੇ ਹੀ ਐਸ.ਐਸ.ਪੀ ਅਜੀਤ ਸਿੰਘ ਸੰਧੂ ਨਾਲ ਮਿਲ ਕੇ ਉਸ ਤੋਂ ਮਰਵਾਇਆ। ਪੈਸੇ ਦੀ ਵੰਡ ਤੋਂ ਬਾਅਦ ਉਸ ਦੇ ਡੇਰੇ ਦਾ ਸਾਰਾ ਸਮਾਨ ਪੂਹਲਾ ਗਿਰੋਹ ਨੇ ਹੀ ਲੁੱਟਿਆ ਸਵਰਨਜੀਤ ਸਿੰਘ ਅਨੁਸਾਰ ਇਸ ਦਾ ਇੱਕ ਸਾਥੀ ਨਕਲੀ ਨਿਹੰਗ,ਉਸ ਲੁੱਟ ਉਪਰੰਤ ਪੂਹਲੇ ਨੂੰ ਕਹਿ ਰਿਹਾ ਸੀ ਕਿ ਜਥੇਦਾਰ ਜੀ ਬਾਕੀ ਸਾਰਾ ਸਮਾਨ ਤਾਂ ਚੁੱਕ ਲਿਐ....(ਗੁਰੂ) ਗਰੰਥ (ਸਾਹਿਬ) ਰਹਿ ਗਿਐ,ਉਹ ਵੀ ਕੱਢੋ ਮਾਰ ਲਿਆਵਾਂ.......?

ਸਵਰਨਜੀਤ ਸਿੰਘ ਦੱਸਦਾ ਹੈ ਪੂਹਲੇ ਨੇ ਸਵਰਾਜ ਮਾਜ਼ਦਾ ਗੱਡੀ ਨੂੰ ਸਿੰਗਾਰ ਕੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਪਾਲਕੀ ਦਾ ਰੂਪ ਦਿੱਤਾ ਸੀ,ਪਰ ਉਸ ਦਾ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਤੀ ਇਹ ਸਤਿਕਾਰ ਕੇਵਲ ਵਿਖਾਵਾ ਹੀ ਸੀ ।ਅਸਲ ਵਿੱਚ ਉਹ ਇਸ ਗੱਡੀ ਦੀ ਵਰਤੋਂ ਸ਼ਰਾਬ ਅਤੇ ਹੋਰ ਨਸ਼ਿਆ ਦੀ ਢੋਆ-ਢੁਆਈ ਲਈ ਕਰਦਾ ਸੀ ।ਇਸ ਗੱਡੀ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੂਹਲਾ ਖੁਦ ਸ਼ਰਾਬ ਪੀ ਕੇ ਇਸ ਦੀ ਡਰਾਈਵਿੰਗ ਕਰਦਾ ਸੀ।

ਸਵਰਨਜੀਤ ਸਿੰਘ ਦੱਸਦਾ ਹੈ ਕਿ ਇਕ ਵਾਰ ਪੂਹਲਾ ਆਪਣੇ ਪੂਰੇ ਗਰੋਹ ਸਮੇਤ ਸ਼ਰਾਬ ਨਾਲ ਟੁੰਨ ਹੋਇਆ ਸ੍ਰੀ ਦਰਬਾਰ ਸਾਹਿਬ ਜਾ ਵੜਿਆ ਸਵਰਨਜੀਤ ਸਿੰਘ ਵੀ ਇਸ ਵੇਲੇ ਨਾਲ ਸੀ ।ਨਾਕੇ ਤੇ ਤਾਇਨਾਤ ਪੁਲਸ ਮੁਲਾਜ਼ਮਾਂ ਨੇ ਹਥਿਆਰਾਂ ਸਮੇਤ ਅੰਦਰ ਦਾਖਲ ਹੋਣ ਤੋਂ ਰੋਕਿਆ ਤਾਂ ਪੂਹਲੇ ਉਸ ਨੂੰ ਗਾਂਲ੍ਹਾਂ ਕੱਢ ਕੇ ਧੱਕਾ ਮਾਰਿਆ ।ਫਿਰ ਉਹ ਪੂਰੇ ਸਰਕਾਰੀ ਹਥਿਆਰਾਂ ਸਮੇਤ ਸ਼ਰਾਬੀ ਹਾਲਤ ਵਿੱਚ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਹੋ ਕੇ ਵਾਪਸ ਪਰਤਿਆ ।

ਜਿਸ ਵੀ ਗੁਰਦੁਆਰੇ ਤੇ ਇਹ ਕਬਜ਼ਾ ਕਰਕੇ ਪੂਹਲਾ ਉਥੇ ਕਿਲ੍ਹੇਨੁਮਾਂ ਕੰਪਲੈਕਸ ਉਸਾਰਦਾ ,ਉਥੇ ਕਾਰ ਸੇਵਾ ਦੇ ਨਾਂ ਤੇ ਰਾਹ 'ਚ ਨਾਕੇ ਲਾ ਕੇ ਬੱਸਾਂ,ਟਰੱਕ ਰੋਕਦਾ,ਉਨ੍ਹਾ ਦੇ ਕਾਗਜ਼ ਆਪਣੇ ਕਬਜ਼ੇ ਵਿੱਚ ਕਰਕੇ ਉਨ੍ਹਾਂ ਨੂੰ ਪਿੰਡਾਂ'ਚੋਂ ਕਾਰ ਸੇਵਾ ਲਈ ਸੰਗਤ ਲਿਆਉਣ ਲਈ ਭੇਜ ਦਿੰਦਾ। ਕਿਸੇ ਨੂੰ ਵੀ ਤੇਲ ਦੇ ਜਾਂ ਦਿਹਾੜੀ ਦੇ ਪੈਸੇ ਨਾਂ ਮਿਲਦੇ ।ਪੀੜਤਾਂ ਦੀ ਕਿਤੇ ਵੀ ਪੁਕਾਰ ਨਹੀ ਸੀ ਸੁਣੀ ਜਾਂਦੀ ,ਕਿਉਂ ਕਿ ਸਾਰੀ ਸਰਕਾਰੀ ਮਸ਼ੀਨਰੀ ਪੂਹਲੇ ਦੇ ਨਾਲ ਸੀ ਇਸ ਤੋਂ ਉਤਸ਼ਾਹਤ ਹੋ ਕੇ ਪੂਹਲੇ ਦੇ ਭਰਾ ਮਲਕੀਤ ਸਿੰਘ ਨੇ ਤਾਂ ਸਰਕਾਰੀ ਗਾਰਦ ਨਾਲ ਨਾਕੇ ਲਾ ਕੇ ਸ਼ਰ੍ਹੇਆਮ ਕਈ ਬੱਸਾਂ ਵੀ ਰੋਕ ਕੇ ਲੁੱਟ ਲਈਆਂ, ਫਿਰ ਵੀ ਕੋਈ ਕਾਰਵਾਈ ਨਾਂ ਹੋਈ ।



# ਪੂਹਲੇ ਦੀ ਹਵਸ ਤੇ ਹੋਰ ਕਾਰਨਾਮੇਂ

ਵਹਿਸ਼ਤ

ਪੂਹਲਾ ਜਿਸ ਨੂੰ ਵੀ ਕਤਲ ਕਰਦਾ,ਉਸ ਨੂੰ ਜਿਆਦਾਤਰ ਬਿਆਸਾ ਦਰਿਆ ਵਿੱਚ ਟੋਟੇ-ਟੋਟੇ ਕਰਕੇ ਰੋੜ ਦਿੰਦਾ ਸੀ,ਦਰਿਆ ਦੇ ਕੰਢੇ ਲਿਜਾ ਕੇ ਹੀ ਉਸ ਲਾਸ਼ ਦੇ ਟੋਟੇ ਕਰਦਾ ਫਿਰ ਇੱਕ-ਇੱਕ ਟੁਕੜਾ ਖੁਦ ਦਰਿਆ ਸੁੱਟਦਾ। ਸਭ ਤੋਂ ਅਖੀਰ'ਤੇ ਸਿਰ ਨੂੰ ਵਾਲਾਂ ਤੋਂ ਫੜ ਕੇ ਜੋਰ ਦੀ ਦਰਿਆ ਵਿੱਚ ਸੁਟਦਿਆਂ ਕਹਿੰਦਾ,

ਚੱਲ ਮਿਤੱਰਾ......ਤੂੰ ਤਾਂ ਬਣ ਮੱਛੀਆਂ ਦੀ ਖੁਰਾਕ......।

ਫਿਰ ਨਸ਼ੇ ਵਿੱਚ ਗੁੱਟ ਸਾਥੀਆਂ ਨੂੰ ਕਹਿੰਦਾ,ਐਸ ਥਾਂ ਤੋਂ ਹੁਣ ਦੋ ਤਿੰਨ ਦਿਨ ਮੱਛੀਆਂ ਨਹੀਂ ਫੜਕੇ ਖਾਣੀਆਂ ......ਆਪਾਂ ਅਜੇ ਜਿਹੜੀ ਖੁਰਾਕ ਇਨ੍ਹਾਂ ਮੱਛੀਆਂ ਨੂੰ ਪਾ ਕੇ ਆਏ ਆਂ ਉਹ ਹਜਮ ਹੋ ਲੈਣ ਦਿਓ ਫਿਰ ਖਾਵਾਂਗੇ ।

ਤਸੀਹੇ ਦੇਣ ਦਾ ਤਰੀਕਾ

ਪੂਹਲੇ ਵੱਲੋਂ ਲੋਕਾਂ ਨੂੰ ਤਸੀਹੇ ਦੇਣ ਦੇ ਤਰੀਕੇ ਵੀ ਬੜੇ ਦਰਿੰਦਿਆਂ ਵਾਲੇ ਸਨ ।ਬੰਦੇ ਨੂੰ ਮੂਧਾ ਲੰਮਾਂ ਪਾ ਕੇ ਇਸ ਦਾ ਇਕ ਸਾਥੀ ਉਸ ਦੇ ਲੱਕ ਤੇ ਬੈਠ ਕੇ ਉਸ ਦੇ ਪੈਰ ਉਤਾਂਹ ਚੁੱਕ ਲੈਂਦਾ।ਉਨ੍ਹਾਂ ਪੈਰਾਂ ਤੇ ਪੂਹਲਾ ਆਪ ਡਾਂਗ ਵਰਾਉਂਦਾ ਜਦ ਤੱਕ ਕੁਟੇ ਜਾ ਰਹੇ ਬੰਦੇ ਦੇ ਪੈਰ ਪਾਥੀਆਂ ਵਾਂਗ ਨਾਂ ਸੁੱਜ ਜਾਂਦੇ।

ਇਸਦਾ ਇੱਕ ਬੁੱਚੜ ਸਾਥੀ ਵੀ ਸੀ ਜਿਸ ਦਾ ਨਾਂ ਵੱਸਣ ਸੀ,ਪਰ ਸਾਰੇ ਉਸ ਨੂੰ ਕੁੜਿੱਕੀ ਨਾਂ ਨਾਲ ਜਾਣਦੇ ਸਨ ।ਉਹ ਭੰਬੋਈ ਪਿੰਡ ਦਾ ਰਹਿਣ ਵਾਲਾ ਸੀ। ਉਸ ਨੂੰ ਕੜਿੱਕੀ ਇਸ ਕਰਕੇ ਕਿਹਾ ਜਾਂਦਾ ਸੀ ਕਿ ਉਹ ਲੋਕਾਂ ਨੂੰ ਤਸੀਹੇ ਦੇਣ ਲਈ ਕੁੜਿੱਕੀ ਨਾਮੀ ਤਰੀਕਾ ਵਰਤਣ ਵਿੱਚ ਪ੍ਰਸਿੱਧ ਸੀ।

ਕੁੜਿੱਕੀ ਲਾਉਣ ਦਾ ਤਰੀਕਾ ਸੀ ਬੰਦੇ ਨੂੰ ਪਹਿਲਾਂ ਲੰਮਾਂ ਪਾ ਲਓ ..........।

ਫਿਰ ਉਸ ਦੇ ਦੋਵੇਂ ਹੱਥ ਪਿਛੇ ਕਰਕੇ ਗੁੱਟਾਂ ਕੋਲੋਂ ਆਪਸ 'ਚ ਬੰਨ ਦਿਓ..........॥

ਫਿਰ ਉਹ ਬੰਨੇ ਹੋਏ ਹੱਥ ਜੋ ਕੇ ਉਸ ਬੰਦੇ ਦੇ ਪੈਰਾਂ ਵੱਲ ਨੂੰ ਹੁੰਦੇ ਹਨ ,ਉਸੇ ਹੀ ਤਰਾਂ ਗੇੜਾ ਦੇ ਕੇ ਸਿਰ ਵਾਲੇ ਪਾਸੇ ਲੈ ਆਉਣੇ.........।

ਇਸ ਕੁੜਿੱਕੀ ਵਿੱਚ ਫਸਿਆ ਹੋਇਆ ਬੰਦਾ ਚਿਘਾੜਾਂ ਪਾਉਂਦਾ ਪਰ ਕਿਸੇ ਮਜ਼ਲੂਮ ਦੀ ਅਵਾਜ਼ ਹਿੰਦੁਸਤਾਨ ਕਾਨੂੰਨ ਦੇ ਕਿਸੇ ਵੀ ਰਖਵਾਲੇ ਨੇ ਨਾਂ ਸੁਣੀ ।

## ਦਿਆਲ ਸਿੰਘ ਦਾ ਕਤਲ

ਭੰਬੋਈ ਪਿੰਡ ਦੇ ਹੀ ਇੱਕ ਦਿਆਲ ਸਿੰਘ ਸਪੁੱਤਰ ਸ:ਮਹਿਲ ਸਿੰਘ ਦੇ ਕੋਲ ਇੱਕ ਨੱਚਣ ਵਾਲੀ ਘੋੜੀ ਸੀ । ਉਸ ਘੋੜੀ ਬਾਰੇ ਪੂਹਲੇ ਦੇ ਸਾਥੀ ਕੁੜਿੱਕੀ ਨੇ ਦੱਸਿਆ। ਪੂਹਲੇ ਨੇ ਉਹ ਘੋੜੀ ਮੰਗ ਲਈ,ਪਰ ਉਸ ਭਲੇ ਮਾਨਸ ਦਾ ਤਾਂ ਰੁਜਗਾਰ ਹੀ ਉਸ ਘੋੜੀ ਨਾਲ ਸੀ । ਉਸ ਨੇ ਬਹਾਨਾ ਬਣਾਇਆ ਕਿ ਘੋੜੀ ਮੇਰੇ ਭਰਾ ਦੀ ਹੈ । ਇਹ ਸੁਣ ਕੇ ਪੂਹਲੇ ਨੇ ਉਸ ਨੂੰ ਸਬਕ ਸਿਖਾਉਣ ਦਾ ਫੈਸਲਾ ਕਰ ਲਿਆ।

ਇੱਕ ਦਿਨ ਦਿਆਲ ਸਿੰਘ ਮੰਡੀ ਵਿੱਚ ਕਣਕ ਵੇਚਣ ਆਇਆ ਸੀ,ਕੁੜਿੱਕੀ ਉਸ ਨੂੰ ਫੁਸਲਾ ਕੇ ਪੂਹਲੇ ਕੋਲ ਲੈ ਗਿਆ। ਪੂਹਲੇ ਤੇ ਅਮਰੀਕੋ ਨੇ ਘੋੜੀ ਨਾਂ ਦੇਣ ਦੇ ਜੁਰਮ ਵਿੱਚ ਉਸ ਨੂੰ ਲੰਮਾਂ ਪਾਉਣ ਦਾ ਹੁਕਮ ਸੁਣਾਇਆ। ਪੂਹਲੇ ਦੇ ਪਾਲੇ ਬਦਮਾਸ਼ਾਂ ਦੀ ਧਾੜ ਆਪਣੀ ਵਫਾਦਾਰੀ ਵਿਖਾਉਣ ਲਈ ਬੰਦੂਕਾਂ ਦੇ ਬੱਟ-ਮਾਰ-ਮਾਰ ਕੇ ਉਸ ਮਜ਼ਲੂਮ ਨੂੰ ਕੁੱਟਣ ਲੱਗੀ ਉਸ ਨੂੰ ਪੁਛਿਆਂ ਜਾਂਦਾ ਰਿਹਾ ..........?

ਹਾਂ ਫਿਰ ਘੋੜੀ ਦੇਣੀ ਆਂ ਕਿ ਨਹੀਂ ............?

ਉਹ ਵਾਰ-ਵਾਰ ਦੁਹਰਾਉਂਦਾ ਰਿਹਾ ਕਿ ਘੋੜੀ ਮੇਰੇ ਭਰਾ ਦੀ ਹੈ । ਬੰਦੂਕਾਂ ਦੇ ਬੱਟਾਂ ਨਾਲ ਉਸ ਦਾ ਸਿਰ ਪਾਟ ਗਿਆ। ਪੂਹਲੇ ਇਸ ਹਾਲਤ ਵਿੱਚ ਵੀ ਉਸ ਨੂੰ ਕੜਿੱਕੀ ਲਾਉਣ ਦਾ ਹੁਕਮ ਸੁਣਾਇਆ। ਵੱਸਣ ਨੇ ਕੁੜਿੱਕੀ ਲਾਈ ਇਹ ਤਸ਼ੱਦਦ ਨਾਂ ਝੱਲਦਾ ਹੋਇਆ ਦਿਆਲ ਸਿੰਘ ਉਥੇ ਹੀ ਮਰ ਗਿਆ ਪੂਹਲੇ ਨੇ ਉਸ ਦੀ ਲਾਸ਼ ਵੀ ਦਰਿਆ'ਚ ਰੋੜ ਦਿੱਤੀ । ਇਸ ਬਾਰੇ ਵਿੱਚ ਪੂਹਲਾ ਤੇ ਉਸ ਦੀ ਸਹੇਲੀ ਅਮਰੀਕੋ ਖੁਦ ਹੁਕਮ ਕਰ ਕਰ ਕੇ ਦਿਆਲ ਸਿੰਘ ਨੂੰ ਕੁਟਵਾਉਂਦੇ ਰਹੇ ਸਨ। ਤਸ਼ਦੱਦ ਕਰਦਾ-ਕਰਦਾ ਪੂਹਲਾ ਕਈਆਂ ਦੇ ਨੰਗੇ ਸਿਰ ਵਿੱਚ ਬੂਟ ਦੀ ਅੱਡੀ ਮਾਰ-ਮਾਰ ਕੇ ਸਿਰ 'ਚੋਂ ਲਹੂ ਵਗਾਅ ਦਿੰਦਾ ਸੀ।

## ਪੁਲੀਸ ਅਫਸਰਾਂ ਨਾਲ ਮੇਲ

ਦਮਦਮੀ ਟਕਸਾਲ ਚੌਂਕ ਮਹਿਤਾ ਵਿੱਚ ਬਾਬਾ ਠਾਕਰ ਸਿੰਘ ਜੀ ਦੇ ਗੜਵਈ ਭਾਈ ਸੁਖਦੇਵ ਸਿੰਘ ਸੁਖਾ ਤੇ ਕੁਝ ਹੋਰ ਨੌਜੁਵਾਨਾਂ ਕਾਰਨ ਚੌਂਕ ਮਹਿਤੇ ਵਿੱਚ ਪੁਲੀਸ ਨੇ ਕਈ ਵਾਰ ਰੇਡ ਕੀਤਾ । ਬਾਬਾ ਰੇਸ਼ਮ ਸਿੰਘ ਕਾਰ ਸੇਵਾ ਵਾਲੇ ਰਾਹੀਂ ਟਕਸਾਲ ਦੇ ਇੱਕ ਉਸਤਾਦ ਪ੍ਰੇਮ ਸਿੰਘ ਨੇ ਪੂਹਲੇ ਰਾਹੀਂ ਮਸਲਾ ਹੱਲ ਕਰਵਾਉਣਾ ਚਾਹਿਆ। ਰੇਸ਼ਮ ਸਿੰਘ ਵੱਲੋਂ ਇਸ ਲਈ ਪੂਹਲੇ ਨੂੰ ਕੁਝ ਲਾਲਚ ਵੀ ਦਿੱਤਾ ਗਿਆ। ਪੂਹਲੇ ਨੇ ਪੁਲੀਸ ਨੂੰ ਲੋੜੀਂਦੇ ਮੁੰਡੇ ਆਪਣੇ ਕੋਲ ਮੰਗਵਾਏ। ਪ੍ਰੇਮ ਸਿੰਘ ਤੇ ਰੇਸ਼ਮ ਸਿੰਘ ਨੇ ਉਹ ਨੌਜੁਵਾਨ ਪੂਹਲੇ ਦੇ ਹਵਾਲੇ ਕਰ ਦਿੱਤੇ । ਪੂਹਲਾ ਉਨ੍ਹਾਂ ਦੇ ਕੇਸ ਖਾਰਜ ਕਰਾਉਣ ਦੇ ਥੇਖਣ ਕਰਦਾ ਰਿਹਾ। ਪਰ ਟਕਸਾਲ ਦੇ ਕਿਸੇ ਪ੍ਰੇਮੀ ਨੇ ਉਚ ਅਫਸਰਾਂ ਨਾਲ ਗੱਲ ਕਰ ਲਈ ਤਾਂ ਪੂਹਲਾ ਤੈਸ਼ ਵਿੱਚ ਆ ਗਿਆ । ਉਸ ਤੋਂ ਉਕਤ ਲੜਕੇ ਤਾਂ ਪਹਿਲਾਂ ਹੀ ਪਰਮਰਾਜ ਤੇ ਅਜੀਤ ਸੰਧੂ ਮੰਗ ਰਹੇ ਸਨ । ਉਸ ਨੇ ਉਹ ਸਾਰੇ ਨੌਜੁਵਾਨ ਅਜੀਤ ਸੰਧੂ ਐਸ.ਐਸ.ਪੀ ਤਰਨ ਤਾਰਨ ਦੇ ਹਵਾਲੇ ਕਰ ਦਿੱਤੇ,ਜਿਸ ਨੇ ਅਗਲੇ ਹੀ ਦਿਨ ਮੁਕਾਬਲਾ ਸ਼ੋਅ ਕਰਕੇ ਉਨ੍ਹਾ ਨੂੰ ਮਾਰ ਦਿੱਤਾ । ਇਸ ਪਿਛੋਂ ਰੇਸ਼ਮ ਸਿੰਘ ਤੋਂ ਵਾਹਦੇ ਮੁਤਾਬਿਕ ਪੂਹਲਾ ਬੇਸ਼ਰਮੀ ਨਾਲ ਪੈਸੇ ਵੀ ਮੰਗਦਾ ਰਿਹਾ। ਰੇਸ਼ਮ ਸਿੰਘ ਦਾ ਕਹਿਣਾ ਸੀ, ਮੁੰਡੇ ਤਾਂ ਤੂੰ ਮਰਵਾ ਦਿੱਤੇ ...ਪੈਸੇ ਹੁਣ ਕਿਵੇਂ ਦਿਵਾ ਦਿਆਂ..........?

ਤੈਸ਼ ਵਿੱਚ ਆ ਕੇ ਪੂਹਲੇ ਰੇਸ਼ਮ ਸਿੰਘ ਨੂੰ ਵੀ ਪੁਲੀਸ ਰਾਹੀਂ ਚੁਕਵਾ ਕੇ ਮਰਵਾ ਦਿੱਤਾ।

**ਪੁਲੀਸ ਅਫਸਰਾਂ ਦੀਆਂ ਕਰਤੂਤਾਂ**

ਪੂਹਲੇ ਦੇ ਜੁੰਡੀ ਦੇ ਯਾਰ ਪੁਲਿਸ ਅਫਸਰ ਅਕਸਰ ਹੀ ਪੂਹਲੇ ਕੋਲ ਆ ਕੇ ਪੈਗ ਟਕਰਾਉਂਦੇ ਸਨ। ਇਨ੍ਹਾਂ ਦੀਆਂ ਕਈ ਗੱਲਾਂ ਪੂਹਲੇ ਦੇ ਨਾਲ ਰਹੇ ਕਈ ਸਿੰਘਾਂ ਨੂੰ ਅੱਜ ਵੀ ਯਾਦ ਹਨ। ਉਹ ਯਾਦ ਕਰਕੇ ਇਹ ਘਟਨਾ ਦੱਸਦੇ ਹਨ ।ਜਦੋਂ ਪਰਮਰਾਜ ਉਮਰਾ ਨੰਗਲ ਇਸ ਨਾਲ ਬੈਠਾ ਸ਼ਰਾਬ ਪੀਂਦਾ ਕਹਿਣ ਲੱਗਾ,ਮੇਰੀ ਮਾਤਾ ਮੇਰੇ ਕੋਲ ਆ ਕੇ ਰੋਣ ਲੱਗ ਪਈ .......।

ਕਿਉਂ........? ਪੂਹਲੇ ਨੇ ਪੁੱਛਿਆ।

ਉਹਨੇ ਅਖਬਾਰ 'ਚ ਪੜ੍ਹ ਲਿਆ ਸੀ ਪਈ ਕਿ ਐਸ.ਪੀ.ਪਰਮਰਾਜ ਮੁਕਾਬਲੇ 'ਚ ਵਾਲ-ਵਾਲ ਬਚੇ.......।

ਗੱਲ ਕੀ ਸੀ ..........? ਪੂਹਲੇ ਨੇ ਪੁਛਿਆ।

ਗਲ ਏਦਾਂ ਸੀ ਕਿ ਅਸੀਂ ਇੱਕ ਮੁਕਾਬਲਾ(ਝੂਠਾ )ਬਣਾਇਆ, ਉਹਦੇ 'ਚ ਮੈਂ ਆਪਣੀ ਕੱਛ ਦੇ ਹੇਠਲੇ ਮਾਸ ਨਾਲ ਛੁਹਾ ਕੇ ਇੱਕ ਗੋਲੀ ਮਾਰ ਲਈ ਤੇ ਅਖਬਾਰ 'ਚ ਖਬਰ.?

ਇਹ ਕਹਿ ਕੇ ਪਰਮਰਾਜ ਹੱਸ ਪਿਆ ਤੇ ਠਹਾਕਾ ਗੂੰਜ ਉਠਿਆ।

ਪੰਜਾਬ 'ਚ ਸ਼ਾਤੀ ਦੌਰਾਨ ਜਦੋਂ ਹਰੇਕ ਸਕਿਓਰਟੀ ਵਾਲੇ ਦੀ ਸਕਿਓਰਟੀ ਘੱਟਣ ਲੱਗੀ ਤਾਂ ਪੂਹਲੇ ਨੇ ਆਪਣੇ ਯਾਰ ਪੁਲੀਸ ਅਫਸਰਾਂ ਨਾਲ ਸਲਾਹ ਕਰਕੇ ਆਪਣੀ ਐਸ਼ ਪ੍ਰਸਤੀ ਲਈ ਬੰਦਕ ਬਣਾ ਕੇ ਰੱਖੀ ਇੱਕ ਔਰਤ ਨੂੰ ਭੰਗ ਪਿਲਾਈ। ਉਸ ਨੂੰ ਮਦਹੋਸ਼ ਕਰਕੇ ਮੰਜੀ ਨਾਲ ਬੰਨ ਦਿੱਤਾ ਫਿਰ ਟਾਈਮ ਬੰਬ ਫਿੱਟ ਕਰਕੇ ਉਸ ਨੂੰ ਉਡਾ ਦਿੱਤਾ। ਕਹਾਣੀ ਇਹ ਬਣਾਈ ਕਿ ਇਹ ਔਰਤ ਵੀ ਰਾਜੀਵ ਗਾਂਧੀ ਵਾਂਗ ਹੀ ਮੈਨੂੰ ਉਡਾਉਣ ਆਈ ਸੀ,ਪਰ ਖੁਦ ਹੀ ਮਾਰੀ ਗਈ ।ਇਸ ਪਿਛੋਂ ਪੂਹਲੇ ਦੀ ਵਿਸ਼ਾਲ ਸਕਿਓਰਟੀ ਕਾਇਮ ਰਹੀ ।

ਹੁਣ ਸਵਰਨਜੀਤ ਸਿੰਘ ਪੂਹਲੇ ਦੇ ਗਿਰੋਹ 'ਚੋਂ ਛੁਟਕਾਰਾ ਪਾਉਣ ਬਾਰੇ ਗੰਭੀਰਤਾ ਨਾਲ ਸੋਚਣ ਲੱਗਾ। ਪੂਹਲੇ ਦੇ ਗਿਰੋਹ ਨੂੰ ਛੱਡਣ ਦਾ ਸਿੱਧਾ ਜਿਹਾ ਅਰਥ ਹੀ ਮੌਤ ਨੂੰ ਸੱਦਾ ਦੇਣਾ ਸੀ ।ਪਰ ਹੁਣ ਸਵਰਨਜੀਤ ਸਿੰਘ ਦੀ ਬਰਦਾਸ਼ਤ ਦੀ ਹੱਦ ਮੁੱਕ ਚੁੱਕੀ ਸੀ । ਉਸ ਨੇ ਜਥੇਦਾਰ ਦੀਪ ਸਿੰਘ ਨਾਲ ਮੇਲ-ਜੋਲ ਬਣਾ ਲਿਆ। ਪੂਹਲੇ ਨੂੰ ਵੀ ਸ਼ੱਕ ਪੈ ਗਿਆ ਕਿ ਸਵਰਨਜੀਤ ਸਿੰਘ ਵਾਪਸ ਪਰਤਣ ਦਾ ਮਨ ਬਣਾ ਚੁਕਾ ਹੈ। ਉਸ ਨੇ ਦਹਿਸ਼ਤ ਪਾਉਣ ਲਈ ਉਸ ਨੂੰ ਕੁੱਟਿਆ ਤੇ ਉਸ ਦੇ ਸਾਹਮਣੇ ਹੀ ਚੰਡੀਗੜ੍ਹ ਦੇ ਐਸ.ਐਸ ਪੀ, ਸੁਮੇਧ ਸੈਣੀ ਨੂੰ ਫੋਨ ਕੀਤਾ ਕਿ ਉਹ ਸੈਕਟਰ ੩੯ਸੀ ਦੇ ਗੁਰਦੁਆਰੇ 'ਚ ਰਹਿੰਦੇ ਸਵਰਨਜੀਤ ਸਿੰਘ ਦੇ ਸਾਰੇ ਪਰਿਵਾਰ ਨੂੰ ਆਪਣੇ ਕਬਜ਼ੇ 'ਚ ਕਰ ਲਵੇ।

ਆਪਣੇ ਪਰਿਵਾਰ ਦੀ ਸਲਾਮਤੀ ਬਾਰੇ ਫਿਕਰ ਮੰਦ ਹੋ ਕਿ ਸਵਰਨਜੀਤ ਨੇ ਪੂਹਲੇ ਦੇ ਗਿਰੋਹ 'ਚੋਂ ਨਿਕਲਣ ਦਾ ਫੈਸਲਾ ਕੁਝ ਸਮੇਂ ਲਈ ਮੁਲਤਵੀ ਕਰ ਦਿੱਤਾ। ਉਹ ਆਪਣੇ ਪਰਿਵਾਰ ਨੂੰ ਉਸ ਜ਼ਾਲਮ ਦੇ ਕਬਜ਼ੇ 'ਚੋਂ ਛੁਡਾਉਣ ਲਈ ਤਰਕੀਬਾਂ ਸੋਚਣ ਲੱਗ ਪਿਆ। ਅਤੇ ਅਖੀਰ ਇਸ ਤੋਂ ਮੁਕਤ ਹੋ ਕੇ ਸਭ ਕੁਝ ਬਿਆਨ ਕੀਤਾ।

**ਭਾਈ ਸਵਰਨਜੀਤ ਸਿੰਘ ਦੀ ਜ਼ੁਬਾਨੀ**

# ਬਦਮਾਸ਼ ਪੂਹਲੇ ਵੱਲੋਂ ਇਕਹੋਰ ਅਬਲਾ ਦੀ ਇੱਜ਼ਤ ਨਾਲ ਖਿਲਵਾੜ ਦੀ ਕੋਸ਼ਿਸ਼

ਗੁਡ ਫਾਈਟਰ ਉਰਫ਼ ਅਜੀਤ ਪੂਹਲਾ ਜੋ ਕਿ ਨਿਹੰਗ ਸਿੰਘਾਂ ਦੇ ਬਾਣੇ ਵਿਚ ਇਕ ਵਹਿਸ਼ੀ ਜਾਨਵਰ ਤੇ ਮਨੁੱਖਤਾ ਦਾ ਕਾਤਲ ਸੀ, ਵੱਲੋਂ ਅਜ ਤਕ ਸਮਾਜ ਵਿਰੋਧੀ ਜੋ ਕਰਤੂਤਾਂ ਕੀਤੀਆਂ ਗਈਆਂ ਹਨ, ਉਹਨਾਂ ਬਾਰੇ ਹਰੇਕ ਜਾਗਰੂਕ ਇਨਸਾਨ ਜਾਣੂ ਹੈ। ਮਰਨ ਤੋਂ ਪਹਿਲਾਂ ਇਕ ਕੇਸ ਵਿਚੋਂ ਪੂਹਲਾ ਜਦੋਂ ਜ਼ਮਾਨਤ 'ਤੇ ਰਿਹਾ ਹੋ ਕੇ ਆਇਆ ਸੀ ਦੀ ਇਕ ਹੋਰ ਘਟਨਾ ਨੇ ਇਸ ਦੀ ਕਰਤੂਤਾਂ ਵਿਚ ਹੋਰ ਵਾਧਾ ਕਰ ਦਿੱਤਾ। ਹੋਈ ਘਟਨਾ ਮੁਤਾਬਕ ਕੁਝ ਦਿਨ ਪਹਿਲਾਂ ਅਜੀਤ ਸਿਉਂ ਪੂਹਲੇ ਨੇ ਆਪਣੇ ਨਾਲ ਰਹਿੰਦੇ ਡਰਾਈਵਰ ਜਿਸ ਦਾ ਨਾਂ ਜੱਜ ਸੀ, ਜੋ ਆਪਣੀ ਜ਼ਮੀਨ ਦੇ ਝਗੜੇ ਕਾਰਨ ਪੂਹਲੇ ਕੋਲ ਆਇਆ। ਪੂਹਲੇ ਨੇ ਉਸ ਨੂੰ ਕਿਹਾ ਕਿ ਤੇਰੀ ਜ਼ਮੀਨ ਦਾ ਮਸਲਾ ਹੱਲ ਕਰ ਦਿਆਂਗੇ, ਤੂੰ ਮੇਰੇ ਨਾਲ ਰਹਿ। ਜੱਜ, ਜੋ ਡਰਾਈਵਰ ਸੀ, ਪੂਹਲੇ ਨੇ ਅਪਣੀਆਂ ਗੱਡੀਆਂ ਚਲਾਉਣ ਲਈ ਨਾਲ ਰੱਖ ਲਿਆ। ਉਸ ਦੀ ਪਤਨੀ ਵੀ ਉਸ ਨੂੰ ਮਿਲਣ ਪੂਹਲੇ ਦੇ ਡੇਰੇ ਬਾਬਾ ਬਕਾਲਾ ਵਿਚ ਆਉਂਦੀ ਰਹਿੰਦੀ ਸੀ, ਉਸ ਦੀ ਲੜਕੀ ਜੋ 15-16 ਸਾਲ ਦੀ ਸੀ, ਵੀ ਇਕ ਦਿਨ ਆਪਣੀ ਮਾਂ ਦੇ ਨਾਲ ਮਿਲਣ ਆ ਗਈ। ਪੂਹਲੇ ਦੀ ਪਹਿਲਾਂ ਤਾਂ ਉਸ ਦੀ ਪਤਨੀ 'ਤੇ ਮਾੜੀ ਅੱਖ ਸੀ, ਫਿਰ ਉਸ ਦੀ ਲੜਕੀ ਵੇਖ ਕੇ ਉਸ ਦਾ ਮਨ ਬੇਈਮਾਨ ਹੋ ਗਿਆ। ਉਹ ਵਾਰ-ਵਾਰ ਡਰਾਈਵਰ ਜੱਜ ਨੂੰ ਆਪਣੀ ਲੜਕੀ ਨੂੰ ਲੈ ਕੇ ਆਉਣ ਲਈ ਕਹਿੰਦਾ ਰਿਹਾ। ਡਰਾਈਵਰ ਜੱਜ ਜੋ ਕਿ ਪੂਹਲੇ ਦੇ ਨਾਲ ਰਹਿ ਕੇ ਉਸ ਦੀਆਂ ਕਰਤੂਤਾਂ ਤੋਂ ਵਾਕਫ਼ ਹੋ ਗਿਆ ਸੀ, ਲੜਕੀ ਨੂੰ ਨਾਲ ਲੈ ਕੇ ਆਉਣ ਲਈ ਤਿਆਰ ਨਾ ਹੋਇਆ। ਆਲੇ-ਟਾਲੇ ਕਰ ਕੇ ਸਮਾਂ ਲੰਘਾਉਂਦਾ ਰਿਹਾ, ਇਕ ਦਿਨ ਪੂਹਲੇ ਨੇ ਜ਼ੋਰ ਦੇ ਕੇ ਕਿਹਾ ਕਿ ਗੱਡੀ ਲੈ ਜਾਹ ਤੇ ਜਾ ਕੇ ਲਿਆ ਆਪਣੀ ਘਰਵਾਲੀ ਤੇ ਲੜਕੀ ਨੂੰ, ਜੋ ਮੇਰੀ ਸੇਵਾ ਕਰਨ ਤੇ ਰੋਟੀਆਂ ਪਕਾਉਣ। ਪੂਹਲੇ ਨੇ ਆਪਣੀ ਗੱਡੀ ਤੇ ਨਾਲ ਬੰਦੇ ਭੇਜ ਕੇ ਉਸ ਦੀ ਘਰਵਾਲੀ ਤੇ ਲੜਕੀ ਨੂੰ ਜ਼ੋਰ ਨਾਲ ਘਰੋਂ ਚੁੱਕ ਲਿਆਂਦਾ ਤੇ ਸ਼ਾਮ ਨੂੰ ਨਸ਼ੇ ਨਾਲ ਧੁੱਤ ਹੋ ਕੇ ਗੁੱਸੇ ਵਿਚ ਡਰਾਈਵਰ ਜੱਜ ਤੇ ਉਸ ਦੀ ਘਰਵਾਲੀ ਨੂੰ ਬੰਨ੍ਹ ਕੇ ਦੋਹਾਂ ਦੇ ਡਾਂਗਾਂ ਮਾਰੀਆਂ, ਲੱਤਾਂ ਤੋੜ ਦਿੱਤੀਆਂ (ਇਸ ਗੁੱਸੇ ਨਾਲ ਕਿ ਤੁਸੀਂ ਆਪਣੀ ਲੜਕੀ ਨੂੰ ਮੇਰੇ ਕੋਲ ਖ਼ੁਦ ਕਿਉਂ ਨਹੀਂ ਸੀ ਲੈ ਕੇ ਆਏ)। ਉਹਨਾਂ ਦੋਹਾਂ ਨੂੰ ਕੁੱਟ-ਮਾਰ ਕਰ ਕੇ ਉਸ ਦੀ ਲੜਕੀ ਨਾਲ ਜ਼ਬਰਦਸਤੀ (ਰੇਪ) ਕਰਨ ਲਈ ਕਮਰੇ ਅੰਦਰ ਲੈ ਗਿਆ। ਪਰਮਾਤਮਾ

ਵੱਲੋਂ ਬਚਾਅ ਹੋਣਾ ਸੀ, ਕਿਸੇ ਨੇ ਪੁਲਿਸ ਨੂੰ ਸੂਚਿਤ ਕਰ ਦਿੱਤਾ। ਡੀ.ਐਸ.ਪੀ. ਬਾਬਾ ਬਕਾਲਾ ਨੇ ਪੁਲਿਸ ਭੇਜ ਕੇ ਮੌਕੇ 'ਤੇ ਤਿੰਨਾਂ ਨੂੰ ਪੂਹਲੇ ਦੇ ਕਬਜ਼ੇ ਵਿਚੋਂ ਛੁਡਾ ਕੇ ਹਸਪਤਾਲ ਦਾਖ਼ਲ ਕਰਵਾਇਆ। ਉਹਨਾਂ ਦੇ ਬਿਆਨ ਦਰਜ ਕਰ ਲਏ ਪਰ ਪੂਹਲੇ ਵੱਲੋਂ ਉਪਰੋਂ ਪੁਲਿਸ ਅਫ਼ਸਰਾਂ ਦਾ ਦਬਾਅ ਪਵਾ ਕੇ ਹਮੇਸ਼ਾ ਦੀ ਤਰ੍ਹਾਂ ਗੱਲ ਠੱਪ ਕਰਵਾ ਦਿੱਤੀ ਗਈ। ਪੂਹਲੇ ਵੱਲੋਂ ਲੋਕਲ ਪੱਤਰਕਾਰਾਂ ਨੂੰ ਵੀ ਦਬਕਾ ਕੇ ਇਹ ਕੇਸ ਮੀਡੀਏ ਵਿਚ ਆਉਣ ਤੋਂ ਰੋਕ ਦਿੱਤਾ।

ਇਸ ਤੋਂ ਕੁਝ ਹੀ ਦਿਨ ਬਾਅਦ ਪਿੰਡ ਸੁਰ ਸਿੰਘ ਵਿਚ ਪੂਹਲੇ ਦੇ ਤਿੰਨ ਆਦਮੀਆਂ ਨੇ (ਰਣਜੀਤ ਰਣੀਆ, ਅੰਗਰੇਜ਼ ਤੇ ਦੂਲਾ ਵਾਲਾ ਨੇ) ਬੈਂਕ ਲੁੱਟਣ ਦੀ ਕੋਸ਼ਿਸ਼ ਕੀਤੀ। ਬੈਂਕ ਦੇ ਸਕਿਊਰਿਟੀ ਗਾਰਡ ਨੇ ਹੁਸ਼ਿਆਰੀ ਨਾਲ ਤਿੰਨਾਂ ਨੂੰ ਫੜ ਕੇ ਬੈਂਕ ਵਿਚ ਕੁਟਾਪਾ ਕਰ ਕੇ ਪੁਲਿਸ ਚੌਂਕੀ ਸੁਰ ਸਿੰਘ ਫੜਾਏ। ਮੁਲਾਜ਼ਮਾਂ ਨੇ ਇਹਨਾਂ ਪਾਸੋਂ ਅੰਬੈਸਡਰ ਕਾਰ ਵਿਚੋਂ ਬੋਰਾ (ਗੱਟਾ) ਜਿਊਂਦੇ ਮੁਰਗੇ (ਬਰੈਲਰਾਂ) ਦਾ ਕੁਝ ਗੋਲੀਆਂ ਤੇ ਪੱਗਾਂ ਵਿਚੋਂ ਤੰਬਾਕੂ ਦੀਆਂ ਡੱਬੀਆਂ ਫੜੀਆਂ। ਪੂਹਲੇ ਵੱਲੋਂ ਉਚ ਅਫ਼ਸਰਾਂ ਤੋਂ ਕਹਾ ਕੇ ਰਣੀਆ ਤੇ ਅੰਗਰੇਜ਼ ਪਰਚੇ ਵਿਚੋਂ ਕਢਵਾ ਲਏ, ਦੂਲਾਂ ਵਾਲੇ 'ਤੇ ਪਰਚਾ ਦਰਜ ਕਰ ਕੇ ਹਵਾਲਾਤ ਦਿੱਤਾ ਹੋਇਆ ਹੈ। ਇਹ ਘਟਨਾ 15 ਦਸੰਬਰ 2007 ਸਵੇਰੇ ਦੀ ਹੈ। 14 ਦਸੰਬਰ 2007 ਦੀ ਰਾਤ ਨੂੰ ਇਹ ਤਿੰਨੇ ਜਣੇ ਗੁਰਦੁਆਰਾ ਸ਼ਹੀਦ ਭਾਈ ਤਾਰੂ ਸਿੰਘ ਜੀ ਪਿੰਡ ਪੂਹਲਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸ਼ਰਾਬੀ ਹਾਲਤ ਵਿਚ ਵਿਚ ਘੁੰਮਦੇ ਰਹੇ। ਉਥੇ ਪ੍ਰਬੰਧਕ ਸ਼੍ਰੋਮਣੀ ਕਮੇਟੀ ਮੈਂਬਰਾਂ ਦੀ ਇਹਨਾਂ ਨੂੰ ਰੋਕਣ ਦੀ ਹਿੰਮਤ ਨਾ ਪਈ। 15 ਨੂੰ ਸਵੇਰੇ ਇਹ ਬੈਂਕ ਲੁੱਟਣ ਚਲੇ ਗਏ। ਇਸ ਤਰ੍ਹਾਂ ਦੀਆਂ ਅਣਗਿਣਤ ਗੈਰ-ਕਾਨੂੰਨੀ ਘਟਨਾਵਾਂ ਖੁਦ ਪੂਹਲੇ ਨੇ ਜਾਂ ਉਸ ਦੇ ਗੁੰਡਿਆਂ ਨੇ ਕੀਤੀਆਂ।



# ਪੂਹਲੇ ਵਲੋਂ ਬਾਬਾ ਰੇਸ਼ਮ ਸਿੰਘ ਅਤੇ ਟਕਸਾਲੀ ਸਿੰਘਾਂ ਨੂੰ ਖ਼ਤਮ ਕਰਨਾ

ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦਾ ਮੁੱਖ ਪ੍ਰਚਾਰਕ ਕੇਂਦਰ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ ਸੰਘਰਸ਼ ਦੇ ਸਮੇਂ ਤੋਂ ਹੀ ਸਰਕਾਰ ਦੀਆਂ ਨਜ਼ਰਾਂ ਵਿੱਚ ਰੜਕਦਾ ਰਿਹਾ ਹੈ ਅਤੇ ਕਿਸੇ ਨਾਂ ਕਿਸੇ ਰੂਪ ਵਿਚ ਪੁਲਿਸ ਅਤੇ ਸਰਕਾਰ ਇਸ ਕੋਸ਼ਿਸ਼ ਵਿੱਚ ਰਹੀ ਕਿ ਟਕਸਾਲ ਦੇ ਇਸ ਕੇਂਦਰ ਨੂੰ ਜਾਂ ਤਾਂ ਬਦਨਾਮ ਕਰ ਦਿੱਤਾਂ ਜਾਵੇ ਜਾਂ ਫਿਰ ਹਮੇਸ਼ਾ ਲਈ ਖਤਮ ਕਰ ਦਿੱਤਾ ਜਾਵੇ।

੧੯੮੪ ਦੇ ਘੱਲੂਘਾਰੇ ਤੋਂ ਲੈ ਕੇ ਪੁਲਿਸ ਨੇ ਅਨੇਕਾਂ ਵਾਰ ਗੁਰਦੁਆਰੇ ਸਾਹਿਬ ਤੇ ਛਾਪੇ ਮਾਰੇ ਅਤੇ ਅੰਦਰੋਂ ਸਿੰਘਾਂ ਨੂੰ ਗ੍ਰਿਫਤਾਰ ਵੀ ਕੀਤਾ। ਪ੍ਰੰਤੂ ਹਰ ਵੇਲੇ ਕੌਮੀ ਦਬਾਅ ਦੇ ਅੱਗੇ ਸਰਕਾਰ ਨੂੰ ਝੁਕਣਾ ਪਿਆ ਅਤੇ ਅੰਦਰੋਂ ਫੜੇ ਸਿੰਘਾਂ ਨੂੰ ਤਕਰੀਬਨ ਛੱਡਣਾ ਹੀ ਪਿਆ। ਟਕਸਾਲ ਦੇ ਕਾਰਜਕਾਰੀ ਮੁਖੀ ਰਹੇ ਬਾਬਾ ਠਾਕੁਰ ਸਿੰਘ ਜੀ ਦੇ ਸਮੇਂ ਵੀ ਪੁਲਿਸ ਨੇ ਅਨੇਕਾਂ ਵਾਰ ਗੁਰਦੁਆਰਾ ਸਾਹਿਬ ਨੂੰ ਘੇਰਾ ਪਾਇਆ ਅਤੇ ਅੰਦਰ ਰਹਿ ਰਹੇ ਸਿੰਘਾਂ ਅਤੇ ਸ਼ਹੀਦ ਪਰਿਵਾਰਾਂ ਨਾਲ ਸੰਬੰਧਿਤ ਮੈਂਬਰਾਂ ਅਤੇ ਬੱਚਿਆਂ ਦੀ ਪੁਛ-ਤਾਛ ਕੀਤੀ। ੧੯੯੦ ੯੧ ਵਿੱਚ ਤਾਂ ਇਹ ਵਰਤਾਰਾ ਕਈ ਵਾਰ ਵਾਪਰਿਆ ਕਿ ਪੁਲਿਸ ਟਕਸਾਲ ਨਾਲ ਸੰਬੰਧਿਤ ਬਾਣੇ ਦੇ ਧਾਰਨੀ ਸਿੰਘਾਂ ਨੂੰ ਬਿਨਾਂ ਵਜ੍ਹਾ ਤੰਗ ਪਰੇਸ਼ਾਨ ਕਰਦੀ।

ਇਕ ਵਾਰ ਪੁਲਿਸ ਨੇ ਟਕਸਾਲ ਦੇ ਕੇਂਦਰ ਮਹਿਤਾ ਵਿਖੇ ਬੜਾ ਭਾਰੀ ਛਾਪਾ ਮਾਰਿਆ ਅਤੇ ਬਾਬਾ ਠਾਕਰ ਸਿੰਘ ਜੀ ਦੇ ਨਜ਼ਦੀਕੀ ਸੇਵਕ ਅਤੇ ਨਿੱਜੀ ਅਧਿਕਾਰੀ ਭਾਈ ਸੁਖਵਿੰਦਰ ਸਿੰਘ ਸੁੱਖ ਨੂੰ ਅਤੇ ਅੰਦਰ ਹੋਰ ਸਿੰਘਾਂ ਨੂੰ ਗ੍ਰਿਫਤਾਰ ਕਰਨ ਦੀ ਕੋਸ਼ਿਸ਼ ਕੀਤੀ। ਸਿੰਘ ਤਾਂ ਹੱਥ ਨਾ ਆਏ ਪ੍ਰੰਤੂ ਪੁਲਿਸ ਵਾਲਿਆਂ ਨੇ ਬਾਬਾ ਠਾਕੁਰ ਸਿੰਘ ਅਤੇ ਟਕਸਾਲ ਨਾਲ ਸੰਬੰਧਿਤ ਮੁੱਖੀ ਸਿੰਘਾਂ ਨੂੰ ਕਿਹਾ ਕਿ ਅੰਦਰ ਬੈਠੇ ਕੁਝ ਸਿੰਘਾਂ ਨੂੰ ਪੁਲਿਸ ਹਵਾਲੇ ਕਰ ਦਿਓ। ਕੁਝ ਦਿਨ ਤਾਂ ਇਸ ਸੋਚ ਵਿਚਾਰ ਵਿੱਚ ਲੰਘ ਗਏ ਕਿ ਸਿੰਘਾਂ ਨੂੰ ਪੇਸ਼ ਕਰਵਾਇਆ ਜਾਵੇ ਜਾ ਨਾ, ਡੇਰੇ ਅੰਦਰਲੇ ਸਿੰਘਾਂ ਨੂੰ ਖੁਦ ਪੇਸ਼ ਕਰਨਾ ਵੀ ਬਹੁਤ ਔਖਾ ਕੰਮ ਸੀ ਕਿਉਂ ਕਿ ਅੰਦਰਲੇ ਸਿੰਘਾਂ ਦੀ ਸਾਰੀ ਜਿੰਮੇਵਾਰੀ ਸੰਸਥਾ ਦੀ ਹੁੰਦੀ ਹੈ।

ਇਧਰੋਂ ਪੁਲਿਸ ਦੇ ਕਿਸੇ ਅੰਦਰੂਨੀ ਸੂਤਰ ਤੋਂ ਟਕਸਾਲ ਦੇ ਸਿੰਘਾਂ ਨੂੰ ਇਹ ਵੀ ਪਤਾ ਲੱਗ ਗਿਆ ਕਿ ਜੇਕਰ ਸਿੰਘਾਂ ਨੂੰ ਪੁਲਿਸ ਹਵਾਲੇ ਕਰ ਦਿੱਤਾ ਗਿਆ ਤਾਂ ਤਰਨ-ਤਾਰਨ ਪੁਲਿਸ ਮੁਖੀ ਅਜੀਤ ਸਿੰਘ ਸੰਧੂ ਨੂੰ ਸੌਂਪਿਆਂ ਜਾਵੇਗਾ ਅਤੇ ਉਹ ਬਣੀ ਹੋਈ ਵਿਉਂਤ ਮੁਤਾਬਿਕ ਸਿੰਘਾਂ ਨੂੰ ਝੂਠੇ ਪੁਲਿਸ ਮੁਕਾਬਲੇ ਵਿਚ ਖਤਮ ਕਰ ਦੇਵੇਗਾ । ਹੁਣ ਟਕਸਾਲ ਦੇ ਮੁਖੀ ਸਿੰਘਾਂ ਨੂੰ

ਸਮਝ ਆ ਗਈ ਕਿ ਅੰਦਰਲੇ ਸਿੰਘਾਂ ਦੀ ਮੰਗ ਅਜੀਤ ਸਿੰਘ ਸੰਧੂ ਕਰ ਰਿਹਾ ਅਤੇ ਜੇਕਰ ਸਿੰਘ ਇਸ ਦੇ ਹੱਥ ਆ ਗਏ ਤਾਂ ਇਹ ਜਰੂਰ ਖਤਮ ਕਰ ਦੇਵੇਗਾ। ਕਾਫੀ ਸਲਾਹ ਮਸ਼ਵਰੇ ਤੋਂ ਬਾਅਦ ਵਿਚ ਇਕ ਸਿੰਘ ਨੇ ਸਲਾਹ ਦਿੱਤੀ ਕਿ ਇਹਨਾਂ ਸਿੰਘਾਂ ਦੀ ਜਾਨ ਬਚਾਉਣ ਲਈ ਬਾਬਾ ਰੇਸ਼ਮ ਸਿੰਘ ਕਾਰ ਸੇਵਾ ਵਾਲਿਆਂ ਨੂੰ ਮਿਲਿਆਂ ਜਾਵੇ ਕਿਉਂਕਿ ਉਹ ਪੂਹਲੇ ਦੇ ਵਾਕਿਫ਼ ਹਨ ਅਤੇ ਪੂਹਲਾ ਅਜੀਤ ਸਿੰਘ ਸੰਧੂ ਦੀ ਸੱਜੀ ਬਾਂਹ ਹੈ।

ਵਧੇਰੇ ਸਿੰਘਾਂ ਅਤੇ ਬਾਬਾ ਠਾਕੁਰ ਸਿੰਘ ਜੀ ਨੇ ਵੀ ਇਸ ਬਾਰੇ ਸਹਿਮਤੀ ਪ੍ਰਗਟ ਕੀਤੀ ਕਿ ਇਹ ਹੀ ਇਕ ਰਸਤਾ ਹੈ ਜਿਸ ਨਾਲ ਅਜੀਤ ਸਿੰਘ ਸੰਧੂ ਵਰਗੇ ਪੁਲਿਸ ਅਫ਼ਸਰ ਤੋਂ ਸਿੰਘਾਂ ਦੀ ਜਾਨ ਬਚਾਈ ਜਾ ਸਕਦੀ ਹੈ। ਟਕਸਾਲ ਦੇ ਪੁਰਾਣੇ  ਸਿੰਘ ਬਾਬਾ ਪ੍ਰੇਮ ਸਿੰਘ ਨੇ ਬਾਬਾ ਰੇਸ਼ਮ ਸਿੰਘ ਕਾਰ ਸੇਵਾ ਵਾਲਿਆਂ ਨਾਲ ਸੰਬੰਧ ਵੀ ਕਾਇਮ ਕੀਤਾ ਅਤੇ ਉਹਨਾਂ ਨੂੰ ਸਾਰੀ ਵਾਰਤਾ ਦੱਸੀ,ਦਰਅਸਲ ਇਹ ਭਾਈ ਪ੍ਰੇਮ ਸਿੰਘ ਅਤੇ ਧਰਮ ਸਿੰਘ ਦੀ ਬਹੁਤ ਵੱਡੀ ਗਲਤੀ ਸੀ ਕਿਉਂ ਕਿ ਇਸ ਕੰਮ ਲਈ ਪੂਹਲੇ ਦੀ ਮਦਦ ਲੈਣੀ ਠੀਕ ਨਹੀਂ ਸੀ। ਬਾਬਾ ਰੇਸ਼ਮ ਸਿੰਘ ਜੋ ਪੂਹਲੇ ਨੂੰ ਜਾਣਦੇ ਸਨ ਉਹਨਾਂ ਕਿਹਾ ਕਿ ਇਹ ਬਿਲਕੁਲ ਠੀਕ ਹੈ ਕਿ ਪੂਹਲਾ ਅਜੀਤ ਸਿੰਘ ਸੰਧੂ ਐਸ.ਐਸ.ਪੀ ਤਰਨਤਾਰਨ ਦਾ ਖ਼ਾਸ ਯਾਰ ਹੈ। ਮੈਂ ਪੂਹਲੇ ਨਾਲ ਤੁਹਾਡਾ ਸੰਪਰਕ ਕਰਵਾ ਦਿੰਦਾ ਹਾਂ ਅਤੇ ਉਸ ਨੂੰ ਮਿਲ ਕੇ ਮਸਲੇ ਨੂੰ ਹੱਲ ਕਰਾਂਗੇ । ਪੂਹਲੇ ਨਾਲ ਸੰਪਰਕ ਕਰਕੇ ਉਸ ਨੂੰ ਮਿਲਿਆ ਗਿਆ।

ਪੂਹਲੇ ਨੇ ਕਿਹਾ ਕਿ ਜੇਕਰ ਪੁਲਿਸ ਅਫ਼ਸਰਾਂ ਕੋਲੋਂ ਟਕਸਾਲੀਆਂ ਦੀ ਜਾਨ ਬਚਾਉਣੀ ਹੈ ਅਤੇ ਪੁਲਿਸ ਅਫ਼ਸਰਾਂ ਦਾ ਮੂੰਹ ਬੰਦ ਕਰਨਾ ਹੈ ਤਾਂ ਪੈਸਾ ਕਾਫ਼ੀ ਲੱਗੇਗਾ। ਖ਼ੈਰ !ਜਿੰਨਾਂ ਪੈਸਾ(ਪੰਜ ਲੱਖ) ਪੂਹਲੇ ਨੇ ਮੰਗਿਆ ਟਕਸਾਲੀ ਸਿੰਘਾਂ ਨੇ ਇਕਰਾਰ ਕਰ ਦਿੱਤਾ ਕਿ ਅਸੀਂ ਦੇ ਦੇਵਾਂਗੇ। ਨਾਲ ਹੀ ਪੂਹਲੇ ਨੇ ਕਿਹਾ ਕਿ ਤੁਸੀਂ ਪੰਜਾਂ ਹੀ ਸਿੰਘਾਂ ਨੂੰ ਮੇਰੇ ਡੇਰੇ ਵਿਚ ਭੇਜ ਦਿਓ ਮੈਂ ਕੁਝ ਦਿਨਾਂ ਤੱਕ ਅਫ਼ਸਰਾਂ ਨਾਲ ਮਿਲ ਕੇ ਸਾਰੇ ਮਸਲੇ ਨੂੰ ਹੱਲ ਕਰ ਦਿਆਂਗਾ। ਪੰਜ ਸਿੰਘਾਂ ਨੂੰ ਟਕਸਾਲ ਦੇ ਸਿੰਘਾਂ ਨੇ ਸਲਾਹ ਕਰਕੇ ਪੂਹਲੇ ਦੇ ਡੇਰੇ ਭੇਜ ਦਿੱਤਾ। ਕਾਫ਼ੀ ਦਿਨ ਗੁਜ਼ਰ ਗਏ ਅਤੇ ਸਿੰਘ ਪੂਹਲੇ  ਦੇ ਕੋਲ ਹੀ ਰਹੇ। (ਬਾਬਾ ਦੀਪ ਸਿੰਘ ਦੇ ਸੱਪੁਤਰ ਭਾਈ ਮਾਨ ਸਿੰਘ ਅਨੁਸਾਰ ਅਨੁਸਾਰ ਬਾਬਾ ਠਾਕੁਰ ਸਿੰਘ ਜੀ ਖ਼ੁਦ ਪੂਹਲੇ ਨੂੰ ਸਿੰਘਾਂ ਦੀ ਜਾਨ ਬਖ਼ਸ਼ੀ ਵਾਸਤੇ ਮਿਲੇ ਅਤੇ ਉਸ ਕੋਲ ਜਾ ਬੈਠੇ,ਪੂਹਲੇ ਦੇ ਬਣਾਈ ਵਿਉਂਤ ਅਨੁਸਾਰ ਬਾਬਾ ਜੀ ਨਾਲ ਆਪਣੀਆਂ ਤਸਵੀਰਾਂ ਖਿਚਵਾ ਲਈਆਂ ਅਤੇ ਕਈ ਵਾਰ ਸ਼ਰਾਬ ਪੀ ਕੇ ਟਕਸਾਲ ਨਾਲ ਸੰਬੰਧਿਤ ਸਿੰਘਾਂ ਨੂੰ ਜਾਣ ਬੁੱਝ ਕੇ ਆਖਿਆ ਸੀ ਕਿ ਓਏ ਵੇਖੋ ਤੁਹਾਡੀ ਠਾਕਰੀ ਮੇਰੇ ਪੈਰਾਂ ਚ ਬੈਠੀ ਆ) ਪ੍ਰਤੱਖ ਦਰਸ਼ੀਆਂ ਅਨੁਸਾਰ ਪੂਹਲੇ ਨੇ ਆਪਣੇ ਡੇਰੇ ਵਿਚ ਵੀ ਇਹਨਾਂ ਟਕਸਾਲੀ ਸਿੰਘਾਂ ਨਾਲ ਬਹੁਤ ਬੁਰਾ ਵਰਤਾ ਕੀਤਾ ਅਤੇ ਪੁਲਿਸ ਦੇ ਪਹਿਰੇ ਹੇਠ ਕੈਦੀਆਂ ਵਾਂਗ ਰੱਖਿਆ,ਸਿੰਘਾਂ ਉਪਰ ਤਸ਼ੱਦਦ ਵੀ ਕੀਤਾ ਗਿਆ। ਸਿੰਘ ਡੇਰੇ ਵਿਚੋਂ ਭੱਜਣਾ ਵੀ ਚਾਹੁਦੇ ਸਨ ਪ੍ਰੰਤੂ ਸੁਰੱਖਿਆ ਇੰਤਜ਼ਾਮ ਏਨਾ ਮਜ਼ਬੂਤ ਸੀ ਕਿ ਭੱਜਣਾ ਨਾਮੁਮਕਿਨ ਸੀ ਟਕਸਾਲ ਦੇ ਕੁਝ ਸਿੰਘਾਂ ਨੇ ਪੂਹਲੇ ਨਾਲ ਮਿਲਣ ਦੀ ਕੋਸ਼ਿਸ਼ ਵੀ ਕੀਤੀ ਅਤੇ ਪੂਹਲੇ ਤੋਂ ਸਿੰਘਾਂ ਬਾਰੇ ਪੁਛਿਆ ਪ੍ਰੰਤੂ ਪੂਹਲੇ ਨੇ ਕੋਈ ਜਵਾਬ ਨਾ ਦਿੱਤਾ ਅਤੇ ਟਾਲਮਟੋਲ ਕਰਦਾ ਰਿਹਾ।

ਅਖੀਰ ਇਸ ਦੀ ਟਾਲ ਮਟੋਲ ਦੀ ਨੀਤੀ ਤੋਂ ਤੰਗ ਆ ਕੇ,ਟਕਸਾਲ ਦੇ ਸਿੰਘਾਂ ਨੇ ਕਿਸੇ

ਮਾਧਿਅਮ ਰਾਹੀਂ ਉਚ ਪੁਲਿਸ ਅਫ਼ਸਰਾਂ (ਡੀ.ਜੀ.ਪੀ)ਤੱਕ ਪਹੁੰਚ ਕੀਤੀ ਅਤੇ ਸਾਰੀ ਵਿਥਿਆ ਦੱਸੀ ਕਿ ਟਕਸਾਲ ਨਾਲ ਸੰਬੰਧਿਤ ਇਹ ਸਿੰਘ ਕਿਸੇ ਵੀ ਕੇਸ ਵਿੱਚ ਪੁਲਿਸ ਨੂੰ ਲੋੜੀਂਦੇ ਨਹੀਂ ਹਨ ਅਤੇ ਨਾ ਹੀ ਕਿਸੇ ਕਾਰਵਾਈ ਵਿਚ ਸ਼ਾਮਿਲ ਹਨ। ਇਹਨਾਂ ਨੂੰ ਨਜ਼ਾਇਜ ਤੰਗ ਨਾ ਕੀਤਾ ਜਾਵੇ। ਉਚ ਪੁਲਿਸ ਅਫ਼ਸਰ ਨੇ ਭਰੋਸਾ ਦਿਵਾਇਆ ਕਿ ਤੁਸੀਂ ਬੱਚਿਆਂ ਨੂੰ ਟਕਸਾਲ ਵਿੱਚ ਰੱਖੋ ਹੁਣ ਕੋਈ ਵੀ ਪੁਲਿਸ ਅਧਿਕਾਰੀ ਤੰਗ ਕਰੇ ਤਾਂ ਮੇਰੇ ਨਾਲ ਸੰਪਰਕ ਕਰਨਾ।

ਇਹ ਵਿਸ਼ਵਾਸ ਲੈ ਕੇ ਟਕਸਾਲ ਦੇ ਸਿੰਘ ਅਜੇ ਵਾਪਿਸ ਨਹੀਂ ਆਏ ਕਿ ਪੂਹਲੇ ਦੇ ਪੁਲਿਸ ਵਿਚਲੇ ਸੂਤਰਾਂ ਨੇ ਉਸ ਨੂੰ ਉਸ ਵੇਲੇ ਜਾਣਕਾਰੀ ਦੇ ਦਿੱਤੀ ਕਿ ਟਕਸਾਲ ਦੇ ਸਿੰਘਾਂ ਦੀ ਉਚ ਪੁਲਿਸ ਅਫ਼ਸਰਾਂ ਨਾਲ ਸਾਰੀ ਗੱਲਬਾਤ ਹੋ ਗਈ ਹੈ ਅਤੇ ਹੁਣ ਉਹਨਾਂ ਸਿੰਘਾਂ ਨੂੰ ਛੱਡਣਾ ਹੀ ਪੈਣਾ ਹੈ,ਕਿਉਂਕਿ ਪੁਲਿਸ ਮੁਖੀ ਨੇ ਉਹਨਾਂ ਨੌਜਵਾਨਾਂ ਦੇ ਸਾਰੇ ਕੇਸ ਰੱਦ ਕਰਨ ਦਾ ਹੁਕਮ ਦੇ ਦਿੱਤਾ ਹੈ ਅਤੇ ਇਕ ਦੋ ਦਿਨਾਂ ਵਿਚ ਇਹ ਸਾਰਾ ਮਸਲਾ ਹੱਲ ਹੋ ਜਵੇਗਾ।

ਪੂਹਲਾ ਉਸੇ ਵੇਲੇ ਹੀ ਸ਼ਸ਼ੋਪੰਜ ਵਿੱਚ ਪੈ ਗਿਆ ਕਿ ਜੇਕਰ ਸਿੰਘ ਸਹੀ ਸਲਾਮਤ ਵਾਪਿਸ ਕਰਨੇ ਪਏ ਅਤੇ ਪੁਲਿਸ ਵਲੋਂ ਮਸਲਾ ਖਤਮ ਕਰ ਦਿੱਤਾ ਗਿਆ ਤਾਂ ਮੈਂ ਜਿਹੜੇ ਟਕਸਾਲ ਤੋਂ ਪੈਸੇ ਲੈਣੇ ਆਂ ਸਿੰਘਾਂ ਨੂੰ ਛਡਵਾਉਣ ਦੇ ਬਹਾਨੇ ਉਹ ਕਿਵੇਂ ਮਿਲਣਗੇ । ਉਸੇ ਰਾਤ ਹੀ ਪੂਹਲੇ ਨੇ ਸ਼ਰਾਬ ਪੀ ਕੇ ਪਹਿਲਾ ਤਾਂ ਉਹਨਾਂ ਸਿੰਘਾਂ ਉਪਰ ਅਕਹਿ ਅਤੇ ਅਸਹਿ ਤਸ਼ੱਦਦ ਕੀਤਾ ਅਤੇ ਨਾਲ ਹੀ ਅਜੀਤ ਸਿੰਘ ਸੰਧੂ ਨੂੰ ਟੈਲੀਫ਼ੋਨ ਕਰ ਦਿੱਤਾ ਕਿ ਤਹਾਨੂੰ ਲੋੜੀਂਦੇ ਪੰਜੇ ਹੀ ਟਕਸਾਲੀ ਵਿਦਿਆਰਥੀ ਮੇਰੇ ਕੋਲ ਹਨ। ਬੱਸ ਫੇਰ ਕੀ ਸੀ ਅਜੀਤ ਸਿੰਘ ਸੰਧੂ ਖੁਸ਼ੀ ਵਿਚ ਝੂਮਦਾ ਹੋਇਆ ਖੁਦ ਪੂਹਲੇ ਦੇ ਡੇਰੇ ਭਾਰੀ ਫ਼ੋਰਸ ਲੈ ਕੇ ਉਸੇ ਵੇਲੇ ਰਾਤ ਹੀ ਪਹੁੰਚ ਗਿਆ ਅਤੇ ਤਸ਼ੱਦਦ ਨਾਲ ਬੇਹੋਸ਼ ਅਤੇ ਲਾਚਾਰ ਨੌਜਵਾਨਾਂ ਨੂੰ ਗੱਡੀਆਂ ਵਿੱਚ ਸੁੱਟ ਕੇ ਲੈ ਗਿਆ ।

ਪੁੰਤੂ ਬੇਸ਼ਰਮੀ ਦੇ ਬੁੱਤ ਪੂਹਲੇ ਨੇ ਸ਼ਰਾਬ ਪੀ ਕੇ ਫਿਰ ਬਾਬਾ ਰੇਸ਼ਮ ਸਿੰਘ ਨੂੰ ਕਿਹਾ ਕਿ ਮੈਨੂੰ ਟਕਸਾਲ ਵਾਲਿਆਂ ਤੋਂ ਲੈ ਕੇ ਪੈਸੇ ਪਹੁੰਚਾਓ। ਬਾਬਾ ਰੇਸ਼ਮ ਸਿੰਘ ਜੀ ਕਾਰ ਸੇਵਾ ਵਾਲਿਆਂ ਨੇ ਜਦੋਂ ਪੂਹਲੇ ਨੂੰ ਟਕਸਾਲੀ ਸਿੰਘਾਂ ਦੀ ਰਿਹਾਈ ਤੋਂ ਪਹਿਲਾਂ ਪੈਸੇ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਪੂਹਲਾ ਬਾਬਾ ਰੇਸ਼ਮ ਸਿੰਘ ਜੀ ਹੋਰਾਂ ਦਾ ਵੀ ਜਾਨੀ ਦੁਸਮਣ ਬਣ ਬੈਠਾ। ਬਾਬਾ ਰੇਸ਼ਮ ਸਿੰਘ ਜੀ ਗੁ:ਦਮਦਮਾ ਸਾਹਿਬ ਪਾਤ:ਛੇਵੀਂ ਘੁਮਾਣ ਵਿਖੇ ਕਾਰ ਸੇਵਾ ਕਰਵਾ ਰਹੇ ਸਨ ਅਤੇ ਸਾਧੂ ਸੁਭਾਅ ਦੇ ਮਨੁੱਖ ਸਨ। ਗੁਰਦੁਆਰਾ ਸਾਹਿਬ ਦੀ ਵਾਹੀ ਯੋਗ ਜ਼ਮੀਨ ਵੀ ਕਾਫ਼ੀ ਸੀ ਅਤੇ ਦੂਸਰਾ ਸੰਗਤਾਂ ਦੇ ਸਹਿਯੋਗ ਅਤੇ ਆਮਦ ਸਦਕਾ,ਆਰਥਿਕ ਹਾਲਤ ਵੀ ਕਾਫ਼ੀ ਚੰਗੀ ਸੀ,ਇਲਾਕੇ ਦੇ ਜੁਝਾਰੂ ਜਥੇਬੰਦੀਆਂ ਨਾਲ ਸੰਬੰਧਿਤ ਵਧੇਰੇ ਸਿੰਘ ਵੀ ਬਾਬਾ ਜੀ ਦਾ ਸਤਿਕਾਰ ਕਰਦੇ ਸਨ ਅਤੇ ਬਾਬਾ ਜੀ ਵੀ ਜਿਥੋਂ ਤੱਕ ਹੋ ਸਕੇ ਸਿੰਘਾਂ ਦੀ ਅਤੇ ਸ਼ਹੀਦ ਪਰਿਵਾਰਾਂ ਦੀ ਦਿਲ ਖੋਹਲ ਕੇ ਮਦਦ ਕਰਦੇ ਸਨ।

ਦੂਸਰੇ ਪਾਸੇ ਉਚ ਪੁਲਿਸ ਅਫ਼ਸਰਾਂ ਵਲੋਂ ਅਜੀਤ ਸਿਹੁੰ ਸੰਧੂ(ਐਸ.ਐਸ.ਪੀ)ਦੀ ਪੁੱਛ-ਤਾਛ ਵੀ ਸ਼ੁਰੂ ਹੋ ਗਈ ਕਿ ਪੁਲਿਸ ਵੱਲੋਂ ਚੁੱਕੇ ਪੰਜੇ ਵਿਅਕਤੀ ਕਿੱਥੇ ਹਨ। ਉਸੇ ਪੂਹਲਾ ਰਾਤ ਹੀ ਕਰਤਾਰ ਪੁਰ ਤੋਂ ਗੁਰਦੁਆਰੇ ਦਮਦਮਾ ਸਾਹਿਬ ਆਇਆ ਅਤੇ ਬਾਬਾ ਰੇਸ਼ਮ ਸਿੰਘ ਹੋਰਾਂ ਨੂੰ ਬੰਨ ਕੇ ਤਸ਼ੱਦਦ ਕਰਨਾ ਸ਼ੁਰੂ ਕਰ ਦਿੱਤਾ(ਜ਼ਿਕਰਯੋਗ ਹੈ ਕਿ ਬਾਬਾ ਕਾਹਨ ਸਿੰਘ ਨਿਹੰਗ ਦੇ ਸਮੇਂ ਤੋਂ ਗੁ:ਦਮਦਮਾ ਸਾਹਿਬ ਵੀ ਤਰਨਾ ਦਲ ਦਾ ਹੀ ਪੜਾਅ ਸੀ ਅਤੇ ਬਾਬਾ ਰੇਸ਼ਮ ਸਿੰਘ

ਹੋਰਾਂ ਨੂੰ ਕਾਰ ਸੇਵਾ ਵਾਸਤੇ ਦਿੱਤਾ ਹੋਇਆਂ ਸੀ) ਕੁੱਟਕੁੱਟ ਕੇ ਅੱਧਮੋਇਆ ਕਰਕੇ ਬਾਬਾ ਰੇਸ਼ਮ ਸਿੰਘ ਨੂੰ ਗੱਡੀ ਵਿੱਚ ਸੁੱਟ ਲਿਆ ਤੇ ਕਰਤਾਰਪੁਰ ਲੈ ਗਿਆ। ਇਧਰ ਆ ਕੇ ਫਿਰ ਬਾਬਾ ਰੇਸ਼ਮ ਸਿੰਘ ਉਪਰ ਬਹੁਤ ਤਸ਼ੱਦਦ ਕੀਤਾ ਗਿਆ ਅਖੀਰ ਤਸ਼ੱਦਦ ਨਾ ਸਹਾਰਦਿਆਂ ਹੋਇਆਂ ਉਹਨਾਂ ਦੀ ਮੌਤ ਹੋ ਗਈ। ਬਾਬਾ ਰੇਸ਼ਮ ਸਿੰਘ ਨੂੰ ਖ਼ਤਮ ਕਰਨਾ ਵੀ ਬਹੁਤ ਜ਼ਰੂਰੀ ਸੀ ਕਿਉਂ ਕਿ ਉਹ ਹੀ ਪੰਜ ਸਿੰਘਾਂ ਦੇ ਬਾਰੇ ਸਾਰੀ ਜਾਣਕਾਰੀ ਰੱਖਦੇ ਸਨ ਅਤੇ ਗਵਾਹ ਸਨ ਕਿ ਪੰਜਾਂ ਸਿੰਘਾਂ ਨੂੰ ਪੂਹਲੇ ਨੂੰ ਸੌਂਪਿਆ ਗਿਆ ਸੀ। ਉਧਰ ਤਰਨਤਾਰਨ ਸੀ.ਆਈ. ਏ. ਸਟਾਫ ਵਿੱਚ ਅਜੀਤ ਸਿੰਘ ਸੰਧੂ ਨੇ ਵੀ ਉਹਨਾਂ ਪੰਜ ਨੌਜਵਾਨਾਂ ਨੂੰ ਤਸ਼ੱਦਦ ਨਾਲ ਅੱਧਮੋਇਆ ਕਰ ਸੁੱਟਿਆ। ਇਧਰ ਬਾਬਾ ਰੇਸ਼ਮ ਸਿੰਘ ਜੀ ਦਮ ਤੋੜ ਗਏ ਅਤੇ ਦੂਸਰੇ ਪਾਸੇ ਪੰਜ ਟਕਸਾਲੀ ਨੌਜਵਾਨ ਵੀ ਤਸੀਹਾ ਕੇਂਦਰ ਵਿੱਚ ਜਿੰਦਗੀ ਮੌਤ ਦੀ ਲੜਾਈ ਲੜ ਰਹੇ ਸਨ।

ਹੁਣ ਪੂਹਲੇ ਨੇ ਅਜੀਤ ਸਿੰਹੁ ਸੰਧੂ ਨੂੰ ਸੂਚਿਤ ਕੀਤਾ ਕਿ ਬਾਬਾ ਰੇਸ਼ਮ ਸਿੰਘ ਦਾ ਕੰਡਾ ਵੀ ਕੱਢ ਦਿੱਤਾ ਹੈ। ਅਜੀਤ ਸਿੰਘ ਸੰਧੂ ਨੇ ਬਾਬਾ ਰੇਸ਼ਮ ਸਿੰਘ ਦਾ ਮ੍ਰਿਤਕ ਸਰੀਰ ਵੀ ਤਰਨ-ਤਾਰਨ ਮੰਗਵਾ ਲਿਆ ਅਤੇ ਸਵੇਰੇ ਦਿਨ ਚੜਨ ਤੋਂ ਪਹਿਲਾਂ ਹੀ ਪੁਲਿਸ ਮੁਕਾਬਲੇ ਵਿਖਾ ਦਿੱਤੇ। ਇਕ ਤਰਨਤਾਰਨ ਜਿਲ੍ਹੇ ਦੇ ਸਭਰਾਉਂ ਪਿੰਡ ਨੇੜੇ ਅਤੇ ਦੂਸਰਾ ਹਰੀਕੇ ਨੇੜੇ।

ਬਾਬਾ ਰੇਸ਼ਮ ਸਿੰਘ ਬਾਰੇ ਪੁਲਿਸ ਵੱਲੋਂ ਦੱਸਿਆ ਗਿਆ ਕਿ ਖਾਲਿਸਤਾਨ ਕਮਾਂਡੋ ਫੋਰਸ ਦਾ ਡਿਪਟੀ ਚੀਫ਼ ਰੇਸ਼ਮ ਸਿੰਘ ਦੋ ਹੋਰ ਸਾਥੀਆਂ ਸੁਖਦੇਵ ਸਿੰਘ ਧੁੰਨ ਅਤੇ ਬਲਵਿੰਦਰ ਸਿੰਘ ਬਾਊ ਸਮੇਤ ਪੱਟੀ ਥਾਣੇ ਦੇ ਪਿੰਡ ਸਭਰਾਉਂ ਨੇੜੇ ਪੁਲਿਸ ਨਾਲ ਹੁਏ ਇਕ ਮੁਕਾਬਲੇ ਵਿੱਚ ਮਾਰਿਆ ਗਿਆ। ਦੂਸਰੇ ਮੁਕਾਬਲੇ ਦੀ ਸੂਚਨਾ ਦਿੰਦਿਆ ਅਜੀਤ ਸਿੰਘ ਸੰਧੂ ਦੇ ਸਹਾਇਕ ਡਿਪਟੀ ਕਸ਼ਮੀਰ ਸਿੰਘ ਨੇ ਦੱਸਿਆ ਕਿ ਖਤਰਨਾਕ ਖਾੜਕੂ ਸੁਖਵਿੰਦਰ ਸਿੰਘ, ਬਿੰਦਰ ਸਿੰਘ, ਗੁਲਜ਼ਾਰ ਸਿੰਘ ਅਤੇ ਇਕ ਅਣਪਛਾਤਾ ਵਿਅਕਤੀ ਹਰੀਕੇ ਪੁਲਿਸ ਥਾਣੇ ਵਿੱਚ ਪੈਂਦੇ ਇਲਾਕੇ ਵਿੱਚ ਇਕ ਮੁਕਾਬਲੇ ਵਿੱਚ ਹਲਾਕ ਹੋ ਗਏ।



# ਇਕ ਬੇਬਸ ਔਰਤ ਜੋ ਮਨੁੱਖੀ ਬੰਬ ਬਣਾ ਦਿੱਤੀ ਗਈ

1991-92 ਦੇ ਦੌਰਾਨ ਸਿੱਖ ਸੰਘਰਸ਼ ਅੰਦਰ ਸਰਕਾਰੀ ਕਾਲੀਆਂ ਬਿੱਲੀਆਂ ਅਤੇ ਹੋਰ ਮੁਖ਼ਬਰਾਂ ਦੀ ਬਹੁਤਾਤ ਅਤੇ ਕੁਝ ਪ੍ਰਤੀਸ਼ਤ ਖਾੜਕੂ ਵੀਰਾਂ ਦੇ ਸੋਚ ਵਿਹੂਣੇ ਐਕਸ਼ਨਾਂ ਨਾਲ ਖੜੋਤ ਆਉਣੀ ਸ਼ੁਰੂ ਹੋ ਗਈ। ਜਥੇਬੰਦੀਆਂ ਨਾਲ ਸੰਬੰਧਿਤ ਕੁਝ ਸਿੰਘ ਰੂਪੋਸ਼ ਹੋ ਚੁੱਕੇ ਸਨ, ਵਧੇਰੇ ਸ਼ਹੀਦੀਆਂ ਪ੍ਰਾਪਤ ਕਰ ਚੁੱਕੇ ਸਨ ਅਤੇ ਕੁਝ ਪੁਲਿਸ ਵਲੋਂ ਹਿਰਾਸਤ ਵਿਚ ਲੈ ਲਏ ਗਏ ਸਨ।

ਹੌਲੀ-ਹੌਲੀ ਜਿਉਂ ਜਿਉਂ ਸੰਘਰਸ਼ ਆਪਣੇ ਤੀਬਰ ਵੇਗ ਤੋਂ ਨਿਵਾਣ ਵੱਲ ਆਉਂਦਾ ਗਿਆ ਸਿੱਖ ਵਿਰੋਧੀਆਂ ਨੇ ਵੀ ਸਿਰ ਚੁੱਕਣੇ ਆਰੰਭ ਕਰ ਦਿੱਤੇ, ਜਿਹੜੇ ਸਰਕਾਰੀ ਮੁਖ਼ਬਰ ਅਤੇ ਸਰਕਾਰੀ ਸਿੱਖ ਵਿਰੋਧੀ ਅਫ਼ਸਰ ਸਿੰਘਾਂ ਦੇ ਇਲਾਕੇ ਦਾ ਜੂਹ ਨਹੀਂ ਲੰਘਦੇ ਸਨ ਉਹ ਹੌਲੀ ਹੌਲੀ ਖੁੰਬਾਂ ਵਾਂਗ ਉਗਣੇ ਸ਼ੁਰੂ ਹੋਏ।

ਸਰਕਾਰੀ ਸ਼ਬਦਾਂ ਵਿਚ ਹੋਈ ਇਸ 'ਸ਼ਾਂਤੀ ਸਥਾਪਤੀ ਪ੍ਰਕ੍ਰਿਆ ਦੌਰਾਨ ਪੁਲਿਸ ਕੈਟਾਂ ਤੇ ਵਧੇਰੇ ਪੁਲਿਸ ਮੁਖ਼ਬਰਾਂ ਅਤੇ ਸੰਘਰਸ਼ ਵਿਰੋਧੀ ਲੋਕਾਂ ਜਿੰਨਾ ਨੂੰ ਬਹੁਤ ਹੀ ਉਚ ਦਰਜੇ ਦੀ ਸੁਰੱਖਿਆ ਮਿਲੀ ਹੋਈ ਸੀ, ਨਾਲੋਂ ਸੁਰੱਖਿਆ ਕਰਮੀਆਂ ਦੀ ਗਿਣਤੀ ਘੱਟ ਕਰਨ ਦੀ ਪ੍ਰਕ੍ਰਿਆ ਆਰੰਭ ਹੋ ਗਈ। ਕੁਝ ਨੇ ਤਾਂ ਸਰਕਾਰੀ ਰਸੂਖ਼ ਨਾਲ ਆਪਣੀ ਸੁਰੱਖਿਆ ਨੂੰ ਪਹਿਲਾਂ ਵਾਂਗ ਮਜ਼ਬੂਤ ਰੱਖਿਆ ਅਤੇ ਕੁਝ 'ਵਿਚਾਰੇ' ਦੋ ਕੁ ਗੰਨਮੈਨ ਰੱਖ ਕੇ ਹੀ ਸੰਤੁਸ਼ਟ ਹੋ ਗਏ।

ਪੰਜਾਬ ਸਰਕਾਰ ਉਪਰ ਇਸ ਸਮੇਂ ਦੌਰਾਨ ਸੁਰੱਖਿਆ ਦਸਤਿਆਂ ਦੀ ਮੌਜੂਦਗੀ ਅਤੇ ਰੱਖਿਆ ਸਾਧਨਾਂ ਕਰਕੇ ਬਹੁਤ ਕਰਜ਼ਾ ਚੜ੍ਹ ਚੁੱਕਾ ਸੀ ਇਸ ਕਰਕੇ ਕੇਂਦਰ ਦੀਆਂ ਹਦਾਇਤਾਂ ਉਪਰ ਪੰਜਾਬ ਪ੍ਰਸ਼ਾਸਨ ਵਲੋਂ ਪੰਜਾਬ ਪੁਲਿਸ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਕਿ ਸੁਰੱਖਿਆ ਖਰਚੇ ਵਿਚ ਕੁਝ ਕਟੌਤੀ ਕੀਤੀ ਜਾਵੇ।

ਕਾਂਗਰਸ ਸਰਕਾਰ ਦੇ ਖ਼ਾਸ ਯਾਰ ਅਤੇ ਕਾਤਲ ਟੋਲੇ ਦੇ ਮੁਖੀ ਅਜੀਤ ਸਿੰਘ ਕੋਲ ਤਾਂ ਸਰਕਾਰੀ ਗੱਡੀਆਂ, ਤਿੰਨ ਦਰਜਨ ਤੋਂ ਵਧੀਕ ਸੁਰੱਖਿਆ ਕਰਮੀ ਅਤੇ ਅਣਗਿਣਤ ਅਸਲਾ ਸੀ। ਸਰਕਾਰ ਵੱਲੋਂ ਪੂਹਲੇ ਨੂੰ ਦਿੱਤੀ ਗਈ ਸੁਰੱਖਿਆ ਅਤੇ ਅਸਲੇ ਦਾ ਵੇਰਵਾ ਇਸ ਤਰ੍ਹਾਂ ਹੈ।

ਅਜੀਤ ਸਿਹੁੰ ਪੂਹਲੇ ਨੂੰ ਪੰਜਾਬ ਪੁਲਿਸ ਵੱਲੋਂ ਅਤਵਾਦ ਸਮੇਂ ਦਿੱਤੇ ਗਏ ਹਥਿਆਰ ਜੋ ਬਾਅਦ ਵਿਚ ਉਸ ਦੀ ਜਾਇਦਾਦ ਬਣੇ ਰਹੇ।

**TARN TARAN POLICE**

| | | |
|---|---|---|
| 1. | L.M.G. | T.T. |
| 2. | G.P.M.G. | T.T. |
| 3. | A.K. 56 | T.T. |
| 4. | S.L.R. | NO. 270 T.T. |
| 5. | S.L.R. | NO. 543 T.T. |
| 6. | S.L.R. | NO. 685 T.T. |
| 7. | S.L.R. | NO. 14 T.T. |
| 8. | S.L.R. | NO. 252 T.T. |
| 9. | S.L.R. | NO. 226 T.T. |
| 10. | 303 BORE RIFFLE | NO.38 T.T. |
| 11. | 303 BORE RIFFLE | NO.46 T.T. |
| 12. | 303 BORE RIFFLE | NO.49 T.T. |
| 13. | 303 BORE RIFFLE | NO.59 T.T. |
| 14. | 303 BORE RIFFLE | NO. T.T. |
| 15. | 303 BORE RIFFLE | NO.516 T.T. |
| 16. | 303 BORE RIFFLE | NO.568 A.S.R. T.T. |
| 17. | CARBINE 9 MM | NO. AD167 T.T. |
| 18. | CARBINE 9 MM | NO. 15216181 |

**BATALA POLICE**

| | | |
|---|---|---|
| 1. | A.L.R. | NO. 50 BTL |

**JALANDHAR POLICE :**

1. S.L.R. NO. 488 J.R.
2. S.L.R. NO. 493 J.R.
3. S.L.R. NO. 378 J.R.
4. S.L.R. NO. 34 J.R.
5. S.L.R. NO. 364 J.R.

**OTHER WEAPONS**

| | | |
|---|---|---|
| 1. | A.K. 56 + 2 MAGAZINE | |
| 2. | A.K. 56 + 2 MAGAZINE | |
| 3. | A.K. 56 + 2 DRUM MAGZINE | |
| 4. | REVOLVER .455 BORE | MARK VI |
| 5. | REVOLVER .38 BORE | NO. 5302 |

6. REVOLVER .38 SPECIAL
7. PESTOL 9 MM

**LICENSED WEAPONS**

| | | |
|---|---|---|
| 1. | 30 BORE SPRING FIELD | NO.325850 |
| 2. | 315 BORE GUN | NO. 8555 |
| 3. | 315 BORE GUN | NO. PATENT 19.145,20 |
| 4. | 12 BORE GUN | NO. 15585 NEW LIGHT |
| 5. | 12 BORE GUN | NO. 30019 |
| 6. | 12 BORE GUN | NO. 1633/160 |

**PERSONAL WEAPONS OF AJIT SINGH POOHLA :**

1) Carbine Licence P. Bore,
2) Revolver .38 bore without Number

ਪੂਹਲੇ ਦਾ ਆਪਣੀਆਂ ਕੀਤੀਆਂ ਵਹਿਸ਼ਤ ਭਰੀਆਂ ਕਾਰਵਾਈਆਂ ਤੋਂ ਦਿਲ ਕੰਬਦਾ ਸੀ ਅਤੇ ਉਸ ਨੂੰ ਹਮੇਸ਼ਾ ਇਹੀ ਡਰ ਸਤਾਉਣ ਲੱਗਾ ਕਿ ਜੇਕਰ ਮੇਰੀ ਸਰਕਾਰੀ ਸੁਰੱਖਿਆ ਹੀ ਮੇਰੇ ਕੋਲੋਂ ਵਾਪਿਸ ਲੈ ਲਈ ਗਈ ਜਾਂ ਫਿਰ ਸੁਰੱਖਿਆ ਕਰਮੀਆਂ ਦੀ ਗਿਣਤੀ ਘਟਾ ਦਿੱਤੀ ਗਈ ਤਾਂ ਪਤਾ ਨਹੀਂ ਸਿੰਘ ਸੂਰਮੇ ਮੇਰਾ ਕੀ ਹਸ਼ਰ ਕਰਨ?

ਪੂਹਲੇ ਨੂੰ ਇਸ ਸਮੇਂ ਆਪਣੀ ਸੁਰੱਖਿਆ ਦੀ ਚਿੰਤਾ ਵੱਢ-ਵੱਢ ਖਾਣ ਲੱਗੀ। ਉਸ ਨੇ ਆਪਣੀ ਜੁੰਡੀ ਦੇ ਯਾਰ ਕਈ ਪੁਲਿਸ ਅਫ਼ਸਰਾਂ ਨਾਲ ਗੱਲਬਾਤ ਕੀਤੀ ਪ੍ਰੰਤੂ ਉਹਨਾਂ ਅਪਾਣੀ ਬੇਬਸੀ ਜ਼ਾਹਰ ਕੀਤੀ ਕਿ **"ਹੁਣ ਅੱਤਵਾਦ ਤਕਰੀਬਨ ਖ਼ਤਮ ਹੋ ਗਿਆ, ਸਰਕਾਰੀ ਹੁਕਮ ਆ, ਕੁਝ ਪੁਲਿਸ ਕਰਮੀ ਤੇ ਅਸਲਾ ਤਾਂ ਵਾਪਿਸ ਲੈਣਾ ਹੀ ਪੈਣਾ।"**

ਪੂਹਲੇ ਨੂੰ ਆਪਣੀਆਂ 'ਕਰਨੀਆਂ' ਯਾਦ ਆਉਣ ਲੱਗੀਆਂ ਪ੍ਰੰਤੂ ਸ਼ੈਤਾਨ ਦਾ ਦਿਮਾਗ ਇੱਲਤ ਦਾ ਘਰ ਹੁੰਦਾ ਹੈ। ਪੂਹਲੇ ਵਰਗੇ ਹੈਵਾਨ ਦੇ ਦਿਮਾਗ ਵਿਚ ਇਕ ਦਮ ਸ਼ੈਤਾਨੀ ਕਾਰਨਾਮਾ ਆ ਗਿਆ।

ਪੂਹਲੇ ਨੇ ਆਪਣੇ ਗੁੰਡਿਆਂ ਨਾਲ ਤਕਰੀਬਨ ਸਾਰੀ ਗੱਲ ਸਾਂਝੀ ਕੀਤੀ ਕਿ ਕੋਈ ਔਰਤ ਚੁੱਕ ਕੇ ਲਿਆਓ। ਪੂਹਲੇ ਦੇ ਗੁੰਡੇ ਇਕ ਅੱਧਖੜ੍ਹ ਉਮਰ ਦੀ ਗਰੀਬ (ਕੁਝ ਸਰੋਤਾਂ ਅਨੁਸਾਰ ਥੋੜੀ ਜਿਹੇ ਕਮ ਦਿਮਾਗ਼ ਦੀ ਵੀ ਸੀ) ਔਰਤ ਨੂੰ ਚੁੱਕ ਲਿਆਏ। ਹੋ ਸਕਦਾ ਹੈ ਕਿ ਕੋਈ ਵਾਰਿਸ ਰਹਿਤ ਗਰੀਬ ਜਾਂ ਲਾਚਾਰ ਬੀਬੀ ਹੀ ਹੋਵੇ ਜਿਹੜੀ ਕਿਸੇ ਗੁਰਧਾਮ ਵਿਚ ਦਿਨ ਕੱਟਦੀ ਹੋਵੇ। ਕਿਉਂਕਿ ਜੇਕਰ ਏਹ ਬੀਬੀ ਕਿਸੇ ਪਰਿਵਾਰ ਵਿਚੋਂ ਚੁੱਕ ਲਿਆਂਦੀ ਹੁੰਦੀ ਜਾਂ ਇਸ ਦਾ ਕੋਈ ਵਾਰਿਸ ਹੁੰਦਾ ਤਾਂ ਇਸ ਦੇ ਜ਼ੁਲਮਾਂ ਖਿਲਾਫ਼ ਅਵਾਜ਼ ਜ਼ਰੂਰ ਉਠਾਉਂਦਾ।

ਅਜੇ ਤੱਕ ਉਸ ਦਾ ਕੋਈ ਵਾਰਿਸ ਸਾਹਮਣੇ ਨਹੀਂ ਆਇਆ ਅਤੇ ਇਹ ਵੀ ਹੋ ਸਕਦਾ ਹੈ ਕਿ ਕਿਸੇ ਪਰਿਵਾਰ ਦੀ ਗੁੰਮਸ਼ੁਦਾ ਔਰਤ ਹੀ ਹੋਵੇ ਜਿਹੜੇ ਹੁਣ ਸਬਰ ਕਰਕੇ ਬੈਠ ਗਏ ਹੋਣ ਕਿ ਹੋ ਸਕਦਾ ਮਾਤਾ ਕਿਸੇ ਖੂਹ-ਖਾਤੇ ਵਿਚ ਪੈ ਗਈ ਹੋਵੇ ਜਾਂ ਖੁਦਕੁਸ਼ੀ

ਕਰ ਲਈ ਹੋਵੇ ਜਾਂ ਫਿਰ ਅਜੇ ਤੱਕ ਕਿਸੇ ਗੁਰਧਾਮ ਵਿਚ ਰਹਿ ਰਹੀ ਹੋਵੇ। ਪੂਹਲੇ ਦੇ ਸਾਥੀਆਂ ਨੇ ਉਸ ਬੇਕਸੂਰ, ਅਣਜਾਣ ਔਰਤ ਨੂੰ ਪੂਹਲੇ ਸਾਹਮਣੇ ਪੇਸ਼ ਕੀਤਾ।

ਪੂਹਲਾ ਜਿਹੜਾ ਜ਼ਾਲਿਮ ਦੇ ਨਾਲ-ਨਾਲ ਵਹਿਸ਼ੀ ਵੀ ਸੀ ਨੇ ਅਧਖੜ੍ਹ ਉਮਰ ਦੀ ਔਰਤ ਨੂੰ ਵੇਖਿਆ ਅਤੇ ਸ਼ਾਇਦ ਸੋਚਿਆ ਹੋਵੇਗਾ ਕਿ ਮੈਂ ਆਪਣਾ ਕੰਮ ਤਾਂ ਕਰਨਾ ਹੈ ਕਿਉਂ ਨਾ ਇਸ ਔਰਤ ਨਾਲ ਰਾਤ ਰੰਗੀਨ ਕੀਤੀ ਜਾਵੇ। ਰਾਤ ਪੈ ਗਈ, ਦਿਨੇ ਕੀਤੇ ਹੋਰ ਨਸ਼ਿਆਂ ਤੋਂ ਇਲਾਵਾ ਪੂਹਲੇ ਨੇ ਰਾਤ ਨੂੰ ਰੱਜ ਕੇ ਸ਼ਰਾਬ ਪੀਤੀ ਅਤੇ ਉਸ ਔਰਤ ਨੂੰ ਆਪਣੇ ਤਹਿਖ਼ਾਨੇ ਵਾਲੇ ਕਮਰੇ ਵਿਚ ਬੁਲਾ ਲਿਆ।

ਬੇਬਸ, ਲਾਚਾਰ ਅਧਖੜ ਉਮਰ ਦੀ ਔਰਤ ਨੂੰ ਪੂਹਲੇ ਨੇ ਵਹਿਸ਼ੀ ਦਰਿੰਦਿਆਂ ਵਾਂਗ ਨੋਚਣਾ ਸ਼ੁਰੂ ਕਰ ਦਿੱਤਾ। ਸਾਰੀ ਰਾਤ ਪੂਹਲੇ ਨੇ ਇਸ ਔਰਤ ਨੂੰ ਹਵਸ ਦਾ ਸ਼ਿਕਾਰ ਬਣਾਇਆ। ਦਿਨ ਦੀ ਰੋਸ਼ਨੀ ਆਰੰਭ ਹੋਈ ਤਾਂ ਪੂਹਲੇ ਨੇ ਔਰਤ ਨੂੰ ਆਪਣੇ ਕਮਰੇ ਵਿਚੋਂ ਬਾਹਰ ਕੱਢ ਕੇ ਸਾਥੀਆਂ ਹਵਾਲੇ ਕਰ ਦਿੱਤਾ ਅਤੇ ਸ਼ਾਇਦ ਉਹਨਾਂ ਵੀ ਪੂਹਲੇ ਵਾਲੀਆਂ ਕਰਤੂਤਾਂ ਉਸ ਔਰਤ ਨਾਲ ਕੀਤੀਆਂ।

ਅਖ਼ੀਰ, ਬਣਾਈ ਹੋਈ ਵਿਉਂਤ ਅਨੁਸਾਰ ਉਸ ਔਰਤ ਨੂੰ ਰੋਟੀਆਂ ਅਤੇ ਸਬਜ਼ੀ/ਦਾਲ ਆਦਿਕ ਵਿਚ ਭੰਗ ਮਿਲਾ ਕੇ ਅਤੇ ਨਸ਼ੇ ਦੀਆਂ ਗੋਲੀਆਂ ਮਿਲਾ ਕੇ ਦੇ ਦਿੱਤੀਆਂ ਗਈਆਂ ਜਦੋਂ ਔਰਤ ਪੂਰੀ ਤਰ੍ਹਾਂ ਨਸ਼ੇ ਦੀ ਹਾਲਤ ਵਿਚ ਬੇਸੁਰਤ ਹੋ ਗਈ ਤਾਂ ਪੂਹਲੇ ਅਤੇ ਉਸ ਦੇ ਦੋ ਤਿੰਨ ਸਾਥੀਆਂ ਨੇ ਕਮਰੇ ਵਿਚ ਲਿਜਾ ਕੇ ਉਸ ਦੇ ਪਹਿਨੇ ਕੱਪੜਿਆਂ ਦੇ ਹੇਠਾਂ ਬਾਰੂਦ ਬੰਨ ਦਿੱਤਾ (ਕੁਝ ਸਰੋਤਾਂ ਮੁਤਾਬਕ ਸਟਿੱਕ ਗਰਨੇਡ ਬੰਨਿਆ ਗਿਆ ਅਤੇ ਉਸ ਨੂੰ ਚਲਾਉਣ ਵਾਲੀ ਡੋਰੀ ਨਾਲ ਲੰਬੀ ਰੱਸੀ ਬੰਨ ਕੇ ਦੂਰੋਂ ਖਿੱਚ ਕੇ ਚਲਾ ਦਿੱਤਾ ਗਿਆ)

ਹੁਣ ਔਰਤ ਨੂੰ ਜਿਹੜੀ ਬੇਹੋਸ਼ੀ ਦੀ ਹਾਲਤ ਵਿਚ ਸੀ ਅਤੇ ਤਨ ਦੇ ਉਪਰ ਪੂਹਲੇ ਵਲੋਂ ਬਾਰੂਦ (ਗਰਨੇਡ) ਬੰਨਿਆ ਹੋਇਆ ਸੀ ਨੂੰ ਪੂਹਲੇ ਦੀ ਰਿਹਾਇਸ਼ ਦੇ ਬਾਹਰ ਲਿਆ ਕੇ ਜ਼ਮੀਨ ਤੇ ਸੁੱਟ ਦਿੱਤਾ ਅਤੇ ਕੁਝ ਪਲਾਂ ਵਿਚ ਹੀ ਬਾਰੂਦ ਦਾ ਧਮਾਕਾ ਹੋਇਆ ਅਤੇ ਔਰਤ ਤੂੰਬਾ-ਤੂੰਬਾ ਹੋ ਕੇ ਹਵਾ ਵਿਚ ਉੱਡ ਗਈ, ਲਾਚਾਰ ਔਰਤ ਦੇ ਤਨ ਦੀਆਂ ਬੋਟੀਆਂ ਧਰਤੀ ਤੇ ਖਿੱਲਰ ਗਈਆਂ ਅਤੇ ਪੂਹਲਾ ਸ਼ੈਤਾਨੀ ਹਾਸਾ ਹੱਸਿਆ।

ਪੂਹਲੇ ਨੇ ਉਸ ਵੇਲੇ ਆਪਣੇ ਸਾਥੀਆਂ ਉਚ ਪੁਲਿਸ ਅਫ਼ਸਰਾਂ ਅਤੇ ਮੀਡੀਏ ਨਾਲ ਸੰਬੰਧਿਤ ਲੋਕਾਂ ਨੂੰ ਫ਼ੋਨ ਕੀਤਾ ਅਤੇ ਦੱਸਿਆ ਕਿ ਇਕ ਔਰਤ ਆਪਣੇ ਨਾਲ ਬਾਰੂਦ ਬੰਨ ਕੇ ਮੈਨੂੰ ਰਾਜੀਵ ਗਾਂਧੀ ਵਾਂਗ ਉਡਾਉਣ ਆਈ ਸੀ, ਪਰ ਮੇਰੀ ਕਿਸਮਤ ਚੰਗੀ ਕਿ ਉਸ ਦੇ ਤਨ ਨਾਲ ਬੰਨਿਆ ਹੋਇਆ ਬਾਰੂਦ ਵਕਤ ਤੋਂ ਪਹਿਲਾਂ ਹੀ ਫੱਟ ਗਿਆ ਅਤੇ ਮੇਰਾ ਬਚਾਅ ਹੋ ਗਿਆ। ਇਸ ਦੇ ਪਿੱਛੇ ਪਾਕਿਸਤਾਨ ਵਿਚ ਬੈਠੇ ਖਾੜਕੂਆਂ ਦਾ ਹੱਥ ਹੈ ਜਿਹੜੇ ਇਸ ਔਰਤ ਦੇ ਰਾਹੀਂ ਮੈਨੂੰ ਮਰਵਾਉਣਾ ਚਾਹੁੰਦੇ ਸਨ। ਇਸ ਔਰਤ ਨੇ ਸ਼ਰਧਾਲੂ ਦੇ ਰੂਪ ਵਿਚ ਮੇਰੇ ਕੋਲ ਆਉਣਾ ਸੀ ਅਤੇ ਮੈਨੂੰ ਬੰਬ ਨਾਲ ਉਡਾ ਦੇਣਾ ਸੀ।......ਮੈਂ ਅਤਿਵਾਦੀਆਂ ਖਿਲਾਫ਼ ਲੰਬੀ ਜੰਗ ਲੜੀ ਹੈ ਮੈਨੂੰ ਇਹਨਾਂ ਤੋਂ ਭਾਰੀ ਖ਼ਤਰਾ ਹੈ ਇਸ ਕਰਕੇ ਮੇਰੀ ਸੁਰੱਖਿਆ ਕਰਮੀਆਂ ਅਤੇ ਹਥਿਆਰਾਂ ਦੀ ਗਿਣਤੀ ਘਟਾਈ ਗਈ ਤਾਂ ਮੇਰੀ ਮੌਤ ਦੀ ਜ਼ਿੰਮੇਵਾਰ

ਸਰਕਾਰ ਹੋਵੇਗੀ।

ਪੂਹਲੇ ਵੱਲੋਂ ਬਣਾਈ ਇਹ ਘਿਨਾਉਣੀ ਵਿਉਂਤ ਕੰਮ ਕਰ ਗਈ ਅਤੇ ਸਰਕਾਰ ਨੇ ਉਸ ਦੇ ਸੁਰੱਖਿਆ ਕਰਮੀਆਂ ਅਤੇ ਜਾਇਜ਼/ਨਜਾਇਜ਼ ਹਥਿਆਰ ਦੀ ਗਿਣਤੀ ਨਾ ਘਟਾਈ। ਇਸ ਘਟਨਾ ਦੀ ਕੋਈ ਜਾਂਚ ਨਾ ਕੀਤੀ ਗਈ ਅਤੇ ਨਾ ਹੀ ਉਸ ਔਰਤ ਬਾਰੇ ਕੋਈ ਪੜਤਾਲ ਕੀਤੀ ਗਈ। ਬਸ ਇਕ ਬੇਬਸ ਅਤੇ ਲਾਚਾਰ ਔਰਤ ਵਹਿਸ਼ੀ ਢੰਗ ਨਾਲ ਬੰਬ ਬੰਨ ਕੇ ਉਡਾ ਦਿੱਤੀ ਗਈ ਪ੍ਰੰਤੂ ਭਾਰਤੀ ਖੁਫ਼ੀਆ ਏਜੰਸੀਆਂ ਅਤੇ ਪੁਲਿਸ ਦੇ ਕੰਨ ਤੇ ਜੂੰ ਨਾ ਸਰਕੀ।



# ਪੂਹਲੇ ਉਪਰ ਹਮਲੇ ਕਰਨ ਵਾਲਾ ਇਕ ਜੁਝਾਰੂ ਸੂਰਮਾ ਸ਼ਲਿੰਦਰ ਸਿੰਘ ਗਾਲੋਵਾਲੀ

ਥਾਣਾ ਹਰਿਗੋਬਿੰਦਪੁਰ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੈਂਦੇ ਪਿੰਡ ਗਾਲੋਵਾਲੀ ਵਿਖੇ ਇਕ ਉਜੜਿਆ ਮਕਾਨ ਜਿਥੇ ਪੂਹਲੇ ਦੇ ਜ਼ੁਲਮਾਂ ਦਾ ਪ੍ਰਤੱਖ ਸਬੂਤ ਹੈ,ਉਥੇ ਨਾਲ ਹੀ ਇਕ ਐਸੇ ਜੁਝਾਰੂ ਸੂਰਮੇ ਦੀਆਂ ਯਾਦਾਂ ਸਾਂਭੀ ਬੈਠਾ ਹੈ ਜਿਸ ਨੇ ਇਕੱਲੇ ਹੀ ਪੂਹਲੇ ਨਾਲ ਉਸ ਦੌਰ ਵਿੱਚ ਮੱਥਾ ਲਾ ਲਿਆ ਜਦੋਂ ਕੋਈ ਪੂਹਲੇ ਅੱਗੇ ਉਚੀ ਸਾਹ ਲੈਣ ਦੀ ਹਿੰਮਤ ਨਹੀਂ ਸੀ ਕਰਦਾ।

ਇਹ ਜੁਝਾਰੂ ਯੋਧਾ ਸੀ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਏਰੀਆ ਕਮਾਂਡਰ ਸ਼ਹੀਦ ਭਾਈ ਸ਼ਲਿੰਦਰ ਸਿੰਘ ਸ਼ਿੰਦਾ ਗਾਲੋਵਾਲੀ। ਪਿਤਾ ਦਰਸ਼ਨ ਸਿੰਘ ਦੇ ਘਰ ਮਾਤਾ ਦਰੋਪਤੀ ਕੌਰ ਦੀ ਕੁੱਖੋਂ ੪ ਜੂਨ ੧੯੬੪ ਨੂੰ ਸ਼ਲਿੰਦਰ ਸਿੰਘ ਦਾ ਜਨਮ ਪਿੰਡ ਗਾਲੋਵਾਲੀ ਵਿਖੇ ਹੋਇਆ। ਚੜ੍ਹਦੀ ਉਮਰੇ ਹੀ ਪਤਲੇ ਜੁੱਸੇ ਅਤੇ ਤਿੱਖੀ ਤੋਰ ਦੇ ਮਾਲਕ ਸ਼ਲਿੰਦਰ ਸਿੰਘ ਦੀ ਦਿੱਖ ਬੜੀ ਖਿੱਚਵੀਂ ਸੀ। ਪਿੰਡ ਦੇ ਸਕੂਲ ਤੋਂ ਹੀ ਦਸਵੀਂ ਪਾਸ ਕੀਤੀ। ਉਦੋਂ ਅਜੇ ੧੫- ੧੬ ਸਾਲ ਦੀ ਉਮਰ ਸੀ ਜਦੋਂ ੧੯੭੮ ਦਾ ਨਿਰੰਕਾਰੀ ਕਾਂਡ ਅੰਮ੍ਰਿਤਸਰ ਵਿਖੇ ਵਾਪਰ ਗਿਆ। ਉਸ ਕਾਂਡ ਦਾ ਉਸ ਦੇ ਮਨ ਉਪਰ ਬੜਾ ਗਹਿਰਾ ਅਸਰ ਪਿਆ ਅਤੇ ਮਨੋਬਿਰਤੀ ਦਾ ਝੁੱਕਾ ਥੋੜਾ ਜਿਹਾ ਧਰਮ ਵਾਲੇ ਪਾਸੇ ਹੋ ਗਿਆ।

੧੯੭੮ ਤੋਂ ਬਾਅਦ ਘੱਲੂਘਾਰੇ ਨੀਲਾ ਤਾਰਾ ਤੱਕ ਜੋ ਕੁਝ ਵਾਪਰਿਆ ਉਸਦੇ ਮਨ ਉਪਰ ਗਹਿਰਾ ਅਸਰ ਛੱਡਦਾ ਗਿਆ। ਹੌਲੀ ਹੌਲੀ ਉਸਨੇ ਸੰਤ ਜਰਨੈਲ ਸਿੰਘ ਜੀ ਦੀਆਂ ਤਕਰੀਰਾਂ ਅਤੇ ਜੋਸ਼ੀਲੇ ਢਾਡੀ ਪ੍ਰਸੰਗ ਸੁਣਨੇ ਸ਼ੁਰੂ ਕੀਤੇ। ਜਿਉਂ ਜਿਉਂ ਸਿੱਖ ਇਤਿਹਾਸ ਦੇ ਗੌਰਵਮਈ ਵਿਰਸੇ ਦੀਆਂ ਸਾਖੀਆਂ ਅਤੇ ਪ੍ਰਸੰਗਾਂ ਨੂੰ ਸੁਣਦਾ ਤਿਉਂ ਤਿਉਂ ਉਸ ਦੇ ਮਨ ਵਿੱਚ ਜ਼ਾਲਿਮ ਕਾਂਗਰਸੀ ਸਰਕਾਰ ਪ੍ਰਤੀ ਰੋਸ ਵੱਧਦਾ ਗਿਆ। ਘੱਲੂਘਾਰਾ ਨੀਲਾ ਤਾਰਾ ਤੋਂ ਬਾਅਦ ਤਾਂ ਉਸਦੇ ਵਰਤਾਅ ਅਤੇ ਸੁਭਾਅ ਅੰਦਰ ਅਜੀਬ ਤਰਾਂ ਦੀ ਤਬਦੀਲੀ ਆ ਗਈ। ਹੌਲੀ-ਹੌਲੀ ਕੁਝ ਜੁਝਾਰੂ ਜਥੇਬੰਦੀਆਂ ਨਾਲ ਸੰਬੰਧਿਤ ਵੀਰਾਂ ਪ੍ਰਤੀ ਖਿੱਚ ਵਧਦੀ ਗਈ ਅਤੇ ਸੰਪਰਕ ਸਥਾਪਿਤ ਹੋਣੇ ਸ਼ੁਰੂ ਹੋ ਗਏ। ਜਿਉਂ ਜਿਉਂ ਇਹ ਗੱਲ ਪਿੰਡ ਵੀ ਫੈਲਣੀ ਸ਼ੁਰੂ ਹੋਈ ਤਿਉਂ ਤਿਉਂ ਹੀ ਪੁਲਿਸ ਨੇ ਪਿੰਡ ਛਾਪੇ ਮਾਰਨੇ ਅਤੇ ਉਸ ਦੇ ਪਰਿਵਾਰ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਸ ਦੇ ਸਾਥੀਆਂ ਮੁਤਾਬਿਕ ਉਹ ਬਹੁਤ ਹੀ ਕਾਹਲੇ ਪਰ ਦਲੇਰ ਸੁਭਾਅ ਦਾ ਮਾਲਕ ਸੀ।

ਅਖੀਰ ਉਹ ਪੱਕੇ ਤੌਰ ਤੇ ਭਗੌੜਾ ਹੋ ਗਿਆ ਅਤੇ ਭਾਈ ਜੁਗਰਾਜ ਸਿੰਘ(ਉਰਫ ਤੂਫ਼ਾਨ ਸਿੰਘ)ਦੇ ਬਹੁਤ ਕਰੀਬੀ ਸਾਥੀਆਂ ਅਤੇ ਮੂਹਰਲੀ ਕਤਾਰ ਦੇ ਸਿੰਘਾਂ ਵਿੱਚ ਆ ਗਿਆ। ਦਲੇਰੀ

ਭਰੇ ਸੁਭਾਅ ਦਾ ਮਾਲਕ ਹੋਣ ਕਰਕੇ ਭਾਈ ਜੁਗਰਾਜ ਸਿੰਘ ਦੇ ਵਿਸ਼ਵਾਸ਼ ਦਾ ਵੀ ਖ਼ਾਸ ਪਾਤਰ ਸੀ। ਦਿਮਾਗ ਪੱਖੋਂ ਐਸਾ ਤੇਜ਼ ਸੀ ਕਿ ਬਹੁਤ ਜਲਦੀ ਹੀ ਟਾਇਮ ਬੰਬ ਬਨਾਉਣ ਦੀ ਤਰਕੀਬ ਸਿੱਖ ਗਿਆ ਅਤੇ ਜਥੇਬੰਦੀ ਵਿੱਚ ਉਸ ਨੂੰ ਧਮਾਕਿਆਂ ਦੇ ਮਾਹਰ ਦੇ ਤੌਰ ਤੇ ਗਿਣਿਆ ਜਾਣ ਲੱਗਾ। ਜ਼ਿਕਰਯੋਗ ਹੈ ਕਿ ਸਰਕਾਰੀ ਰਿਕਾਰਡ ਦੇ ਮੁਤਾਬਿਕ ਉਸ ਦਾ ੫੦ ਦੇ ਕਰੀਬ ਧਮਾਕਿਆਂ ਵਿੱਚ ਸਿੱਧਾ ਹੱਥ ਸੀ।

ਗੁਰਦਾਸਪੁਰ ਜ਼ਿਲ੍ਹੇ ਦਾ ਉਸ ਸਮੇਂ ਦਾ ਪੁਲਿਸ ਮੁੱਖੀ ਨੂੰ ਜੋ ਕਿ ਬਹੁਤ ਵੱਡਾ ਸਿੱਖ ਵਿਰੋਧੀ ਅਫ਼ਸਰ ਸੀ ਨੂੰ ਧਮਾਕੇ ਨਾਲ ਉਡਾਉਣ ਲਈ ਉਸਨੇ ਬਹੁਤ ਹੀ ਮੁਸ਼ਕਿਲ ਭਰੇ ਅਸਥਾਨ ਤੇ ਧਮਾਕਾ ਕੀਤਾ ਪ੍ਰੰਤੂ ਖਾਲੀ ਗੱਡੀ ਉਡ ਗਈ ਅਤੇ ਪੁਲਿਸ ਮੁੱਖੀ ਬਚ ਗਿਆ ਕਿਉਂ ਕਿ ਉਹ ਉਸ ਸਮੇਂ ਗੱਡੀ ਵਿਚ ਮੌਜੂਦ ਨਹੀਂ ਸੀ ਕੇਵਲ ਡਰਾਈਵਰ ਹੀ ਸੀ।

ਬਦਨਾਮ ਪੁਲਿਸ ਅਫ਼ਸਰ ਗੋਬਿੰਦ ਰਾਮ ਨੂੰ ਉਡਾਉਣ ਲਈ ਬਣਾਏ ਬੰਬ ਅਤੇ ਕੀਤੇ ਧਮਾਕੇ ਵਿੱਚ ਵੀ ਸ਼ਲਿੰਦਰ ਸਿੰਘ ਦਾ ਕਾਫ਼ੀ ਯੋਗਦਾਨ ਸੀ। ਗੁਰਦਾਸਪੁਰ ਜ਼ਿਲ੍ਹੇ ਵਿੱਚ ਇਕ ਬਹੁਤ ਹੀ ਬਦਨਾਮ ਥਾਣੇਦਾਰ ਸੀ ਜਿਸਦਾ ਨਾਮ ਮੱਖਣ ਸਿੰਘ ਸੀ ਪ੍ਰੰਤੂ ਉਸ ਨੂੰ ਅਕਸਰ ਇਲਾਕਾ ਨਿਵਾਸੀ ਮੱਖਣ ਜੱਲਾਦ ਕਹਿ ਕੇ ਹੀ ਸੱਦਦੇ ਸਨ। ਉਸ ਨੂੰ ਉਡਾਉਣ ਲਈ ਭਾਈ ਸ਼ਲਿੰਦਰ ਸਿੰਘ ਨੇ ਲਗਾਤਾਰ ਕਈ ਦਿਨ ਥਾਣੇ ਦੇ ਅੱਗੇ ਧਮਾਕਾ-ਖੇਜ਼ ਸਮੱਗਰੀ ਫਿੱਟ ਕਰ ਛੱਡੀ ਪ੍ਰੰਤੂ ਉਸਦੀ ਸ਼ਾਇਦ ਕਿਸਮਤ ਚੰਗੀ ਸੀ ਕਿ ਕੁਝ ਦਿਨ ਛੁੱਟੀ ਤੇ ਗਿਆ ਹੀ ਨਾ ਪਰਤਿਆ। ਬਰੂਦ ਲਗਾ ਕੇ ਇਕੋ ਜਗ੍ਹਾ ਤੇ ਏਨਾ ਲੰਬਾ ਸਮਾਂ ਬੈਠਣਾ ਵੀ ਔਖਾ ਸੀ ਸੋ ਇਹ ਯੋਜਨਾ ਵੀ ਅਧੂਰੀ ਰਹਿ ਗਈ।

੧੯੯੧ ਵਿੱਚ ਭਾਈ ਜੁਗਰਾਜ ਸਿੰਘ,ਭਾਈ ਬਖ਼ਸ਼ੀਸ਼ ਸਿੰਘ,ਭਾਈ ਮੰਗਲ ਸਿੰਘ ਪੱਪੂ ਅਤੇ ਹੋਰ ਸਿੰਘਾਂ ਦੀ ਸ਼ਹਾਦਤ ਤੋਂ ਬਾਅਦ ਭਾਈ ਸ਼ਲਿੰਦਰ ਸਿੰਘ ਤਕਰੀਬਨ ਇਕੱਲਾ ਹੀ ਰਹਿ ਗਿਆ। ਭਾਵੇਂ ਕਿ ਬਾਕੀ ਜਥੇਬੰਦੀਆਂ ਨਾਲ ਵੀ ਉਸਦਾ ਚੰਗਾ ਮੇਲ ਮਿਲਾਪ ਸੀ ਪ੍ਰੰਤੂ ਇਲਾਕੇ ਵਿਚੋਂ ਨਾਲ ਦੇ ਸਿੰਘ ਕਾਫ਼ੀ ਸ਼ਹੀਦ ਹੋ ਚੁਕੇ ਸਨ। ਉਹਨਾਂ ਦਿਨਾਂ ਵਿੱਚ ਹੀ ਪੂਹਲੇ ਨੇ ਪੂਰੀ ਅੱਤ ਚੁੱਕੀ ਹੋਈ ਸੀ ਅਤੇ ਚੁਣ ਚੁਣ ਕੇ ਸਿੰਘਾਂ ਦੇ ਪਰਿਵਾਰ ਖ਼ਤਮ ਕਰ ਰਿਹਾ ਸੀ। ਖ਼ਾਨਪੁਰ ਕਾਂਡ,ਜਟਾਣਾ ਕਾਂਡ ਅਤੇ ਕਈ ਹੋਰ ਸਿੰਘਾਂ ਦੇ ਪਰਿਵਾਰਾਂ ਉਪਰ ਪੂਹਲੇ ਵਲੋਂ ਕੀਤੇ ਵਹਿਸ਼ੀ ਜ਼ੁਲਮਾਂ ਨੂੰ ਸੁਣ ਕੇ ਭਾਈ ਸ਼ਲਿੰਦਰ ਸਿੰਘ ਦਾ ਖ਼ੂਨ ਖ਼ੌਲ ਉਠਿਆ। ਧਮਾਕੇ ਕਰਨ ਦੀ ਵਿਧੀ ਵਿਚ ਮਾਹਿਰ ਭਾਈ ਸ਼ਲਿੰਦਰ ਸਿੰਘ ਨੇ ਪੂਹਲੇ ਨੂੰ ਸੋਧਣ ਦੀ ਯੋਜਨਾ ਬਣਾਈ। ਭਾਈ ਸ਼ਲਿੰਦਰ ਸਿੰਘ ਨੂੰ ਕਿਸੇ ਜਾਣਕਾਰ ਤੋਂ ਪਤਾ ਲੱਗਾ ਕਿ ਫ਼ਸਲ ਦੀ ਵਾਢੀ ਦੇ ਦਿਨਾਂ ਵਿੱਚ ਜਦੋਂ ਅਨਾਜ(ਕਣਕ /ਮੱਕੀ)ਦਾ ਚੜ੍ਹਾਵਾ ਗੁਰੂਦੁਆਰੇ ਆਉਂਦਾ ਹੈ ਤਾਂ ਅਕਸਰ ਪੂਹਲਾ ਨਿਹੰਗ ਉਥੇ ਹੀ ਸਾਥੀਆਂ ਸਮੇਤ ਬੈਠਦਾ ਹੈ ਅਤੇ ਇਹ ਵੀ ਪਤਾ ਲੱਗਾ ਕਿ ਜੇਕਰ ਕੋਈ ਵਧੀਆ ਅਨਾਜ਼ ਆ ਜਾਵੇ ਤਾਂ ਆਪ ਖਾਣ ਲਈ ਗੱਡੀ ਵਿੱਚ ਰੱਖਵਾ ਲੈਂਦਾ ਹੈ ਅਤੇ ਲੰਗਰ ਵਿੱਚ ਨਹੀਂ ਵਰਤਾਉਂਦਾ। ਭਾਈ ਸ਼ਲਿੰਦਰ ਸਿੰਘ ਨੇ ਬੜੀ ਸੋਚ ਵਿਚਾਰ ਕਰਕੇ ਇਕ ਸਕੀਮ ਘੜੀ ਅਤੇ ਬਹੁਤ ਹੀ ਵਧੀਆ ਕਿਸਮ ਦੀ ਮੱਕੀ ਖਰੀਦੀ। ਕਿਉਂਕਿ ਭਾਈ ਸ਼ਲਿੰਦਰ ਸਿੰਘ ਨੂੰ ਪਤਾ ਲੱਗਾ ਕਿ ਪੂਹਲਾ ਮੱਕੀ ਦੀ ਰੋਟੀ ਦਾ ਬਹੁਤ ਸ਼ੁਕੀਨ ਹੈ। ਇਕ ਗੱਟਾ (ਬੋਰਾ) ਮੱਕੀ ਦੇ ਦਾਣਿਆ ਨਾਲ ਭਰ ਕੇ ਉਸ ਵਿੱਚ ਬੰਬ ਫਿੱਟ ਕਰ ਦਿੱਤਾ ਅਤੇ ਭੇਸ ਬਦਲ ਕੇ ਆਪ

ਪੂਹਲੇ ਦੇ ਡੇਰੇ ਚੜ੍ਹਾ ਆਇਆ।

ਪਰ ਜਦੋਂ ਪੂਹਲਾ ਆਇਆ ਤਾਂ ਸਿਧੇ ਹੀ ਆਪਣੇ ਤਹਿਖਾਨੇ ਵਾਲੇ ਕਮਰੇ ਵਿੱਚ ਚਲਾ ਗਿਆ ਅਤੇ ਆਏ ਹੋਏ ਅਨਾਜ ਵੱਲ ਵੇਖਿਆ ਵੀ ਨਾ। ਭਾਈ ਸ਼ਲਿੰਦਰ ਸਿੰਘ ਇਕ ਜਗ੍ਹਾ ਉਪਰ ਲੁਕਿਆ ਹੋਇਆ ਸਭ ਕੁਝ ਵੇਖ ਰਿਹਾ ਸੀ। ਅਖ਼ੀਰ ਸੇਵਾਦਾਰ ਉਸ ਬੰਬ ਵਾਲੇ ਬੋਰੇ ਨੂੰ ਲੰਗਰ ਵਿੱਚ ਲੈ ਗਏ। ਕੁਝ ਸਰੋਤਾਂ ਅਨੁਸਾਰ ਭਾਈ ਸ਼ਲਿੰਦਰ ਸਿੰਘ ਦੀ ਯੋਜਨਾ ਸੀ ਕਿ ਜਦੋਂ ਪੂਹਲਾ ਆ ਕਿ ਵੇਖੇਗਾ ਕਿ ਬਹੁਤ ਹੀ ਵੱਧੀਆ ਕਿਸਮ ਦੀ ਮੱਕੀ ਆਈ ਹੈ ਤਾਂ ਆਪਣੀ ਗੱਡੀ ਵਿੱਚ ਰਖਵਾ ਲਵੇਗਾ ਅਤੇ ਧਮਾਕਾ ਹੋ ਜਾਵੇਗਾ। ਇਹ ਸਕੀਮ ਵੀ ਧਰੀ ਧਰਾਈ ਰਹਿ ਗਈ,ਲੰਗਰ ਵਿੱਚ ਜਦੋਂ ਸੇਵਾਦਾਰਾਂ ਬੋਰੀ ਖੋਹਲੀ ਤਾਂ ਵਿਚੋਂ ਤਾਰਾਂ ਅਤੇ ਬੰਬ ਵੇਖ ਕਿ ਭਗਦੜ੍ਹ ਮੱਚ ਗਈ ਸਾਰਾ ਲੰਗਰ ਖਾਲੀ ਹੋ ਗਿਆ। ਪੂਹਲੇ ਦੇ ਪੁਲਿਸ ਕਰਮੀਆਂ ਨੇ ਬੰਬ ਨਕਾਰਾ ਕਰ ਦਿੱਤਾ ਅਤੇ ਪੂਹਲੇ ਦੀ ਸੁਰੱਖਿਆ ਹੋਰ ਮਜ਼ਬੂਤ ਹੋ ਗਈ।

ਕੁਝ ਦਿਨਾਂ ਬਾਅਦ ਪੂਹਲੇ ਨੂੰ ਵੀ ਪਤਾ ਲੱਗ ਗਿਆ ਕਿ ਇਸ ਪਿੱਛੇ ਸਾਰਾ ਹੱਥ ਸ਼ਲਿੰਦਰ ਸਿੰਘ ਦਾ ਹੈ। ਪੂਹਲੇ ਨੇ ਭਾਈ ਸ਼ਲਿੰਦਰ ਸਿੰਘ ਦੇ ਘਰ ਤੇ ਧਾਵਾ ਬੋਲ ਦਿੱਤਾ। ਘਰ ਤਾਂ ਕੇਵਲ ਬਜ਼ੁਰਗ ਮਾਤਾ ਪਿਤਾ ਸੀ (ਸ਼ਾਇਦ ਉਸ ਦਿਨ ਉਹ ਵੀ ਘਰ ਨਹੀਂ ਸਨ)ਪਰ ਸਾਰਾ ਘਰ ਉਜਾੜ ਦਿੱਤਾ,ਜਿਹੜੇ ੧-੨ ਕਮਰੇ ਸਨ ਢਾਹ ਦਿੱਤੇ ਅਤੇ ਛੱਤਾਂ ਉਧੇੜ ਦਿੱਤੀਆਂ,ਜਿਹੜੀ ਕਿੱਤੇ ਕੋਈ ਕੰਮ ਦੀ ਵਸਤੂ ਸੀ,ਉਹ ਇਸ ਦੇ ਸਾਥੀ ਘਰੋਂ ਚੁੱਕ ਕੇ ਲੈ ਗਏ। ਭਾਈ ਸ਼ਲਿੰਦਰ ਸਿੰਘ ਨੂੰ ਆਪਣੇ ਘਰ ਦੀ ਪੂਹਲੇ ਵਲੋਂ ਕੀਤੀ ਇਸ ਹਾਲਤ ਦਾ ਪਤਾ ਲੱਗਿਆ ਤਾਂ ਹਿੰਮਤ ਨਾ ਹਾਰੀ,ਸਗੋਂ ਹੋਰ ਦ੍ਰਿੜਤਾ ਨਾਲ ਇਸ ਦਰਿੰਦੇ ਦੇ ਪਿੱਛੇ ਲੱਗੇ ਰਹੇ।

ਗੁਰਦੁਆਰਾ ਮਾਲਤੀ ਸਾਹਿਬ ਵੀ ਪੂਹਲੇ ਦਾ ਖਾਸ ਅੱਡਾ ਬਣਿਆ ਹੋਇਆ ਸੀ,ਭਾਈ ਸ਼ਲਿੰਦਰ ਸਿੰਘ ਨੂੰ ਪਤਾ ਲੱਗਿਆ ਕਿ ਪੂਹਲਾ ਇਕ ਖ਼ਾਸ ਕਮਰੇ ਵਿੱਚ ਆ ਕੇ ਅਕਸਰ ਰਹਿੰਦਾ ਹੈ। ਬੜੇ ਕਸ਼ਟ ਅਤੇ ਸਾਹਸ ਦੇ ਨਾਲ ਭਾਈ ਸ਼ਲਿੰਦਰ ਸਿੰਘ (ਗਾਲੋਵਾਲੀ) ਨੇ ਉਸ ਕਮਰੇ ਵਿੱਚ ਜਾ ਕੇ ਧਮਾਕਾਖੇਜ਼ ਸਮੱਗਰੀ ਫਿੱਟ ਕਰ ਦਿੱਤੀ। ਇਹ ਕਮਰਾ ਗੁਰੂਦੁਆਰਾ ਸਾਹਿਬ ਦੇ ਅੰਦਰ ਸੀ ਇਸ ਕਰਕੇ ਸਮੱਗਰੀ ਵੀ ਓਨੀ ਕੁ ਹੀ ਵਰਤੀ ਜਿੰਨੀ ਕੁ ਇਕ ਛੋਟਾ ਜਿਹਾ ਧਮਾਕਾ ਹੀ ਕਰੇ ਅਤੇ ਜ਼ਿਆਦਾ ਵੱਡਾ ਧਮਾਕਾ ਹੋਣ ਨਾਲ ਗੁਰੂਦੁਆਰਾ ਸਾਹਿਬ ਦੀ ਇਮਾਰਤ ਨੂੰ ਨੁਕਸਾਨ ਨਾ ਹੋਵੇ।

ਵਕਤ ਅਨੁਸਾਰ ਪੂਹਲਾ ਆ ਗਿਆ। ਪਰ ਤਕਦੀਰ ਰੱਖੇ ਤਾਂ ਖਾਤਮਾ ਕਿਵੇਂ ਹੋਵੇ?ਪੂਹਲਾ ਉਸ ਦਿਨ ਉਸ ਕਮਰੇ ਵਿੱਚ ਆਇਆ ਹੀ ਨਾ ਅਤੇ ਆਪਣੇ ਭਰਾ ਕੁੱਕੂ ਦੇ ਕਮਰੇ ਵਿੱਚ ਕੁਝ ਸਮਾਂ ਬਿਤਾ ਕੇ ਚਲਾ ਗਿਆ। ਟਾਈਮ ਅਨੁਸਾਰ ਛੋਟਾ ਜਿਹਾ ਧਮਾਕਾ ਹੋ ਗਿਆ ਪ੍ਰੰਤੂ ਕੋਈ ਜਾਨੀ ਨੁਕਸਾਨ ਨਾ ਹੋਇਆ। ਪੂਹਲਾ,ਉਸਦੇ ਗੁੰਡੇ ਅਤੇ ਪੁਲਿਸ ਭਾਈ ਗਾਲੋਵਾਲੀ ਦੇ ਪਿੱਛੇ ਹੱਥ ਧੋ ਕੇ ਪੈ ਗਏ। ਸਰਕਾਰ ਵਲੋਂ ਦੱਸ ਲੱਖ ਰੁਪਏ ਦੇ ਇਨਾਮ ਦੀ ਘੋਸ਼ਨਾ ਕਰ ਦਿੱਤੀ। ਅਖੀਰ ਪੂਹਲੇ ਨੇ ਉਸ ਸਮੇਂ ਗਾਲੋਵਾਲੀ ਪਿੰਡ ਦੇ ਲੋਕਾਂ ਨਾਲ ਰਾਬਤਾ ਕਾਇਮ ਕੀਤਾ ਅਤੇ ਲਾਲਚ ਦੇ ਕੇ ਕਿਹਾ ਜੇਕਰ ਤੁਸੀਂ ਸ਼ਿੰਦੇ ਨੂੰ ਖ਼ਤਮ ਕਰਾਉਣ ਵਿੱਚ ਮਦਦ ਕਰੋ ਮੈਂ ਤੁਹਾਡਾ ਪੂਰਾ ਸਾਥ ਦੇਵਾਂਗਾ। ਪਿੰਡ ਦੀ ਪੰਚਾਇਤ ਨਾਲ ਹੀ ਸੰਬੰਧਿਤ ਇਕ ਪੰਚ ਜੋ ਭਾਈ ਗਾਲੋਵਾਲੀ ਦਾ ਜਾਣਕਾਰ ਸੀ ਨੇ ਕੋਈ ਸੂਹ ਕੱਢ ਕੇ ਪੂਹਲੇ ਅਤੇ ਪੁਲਿਸ ਨੂੰ ਭਾਈ ਸ਼ਲਿੰਦਰ ਸਿੰਘ ਦੀ ਖ਼ਾਸ

ਬਹਿਕ ਬਾਰੇ ਜਾਣਕਾਰੀ ਦੇ ਦਿੱਤੀ ਜੋ ਕਿ ਜਲੰਧਰ ਜ਼ਿਲ੍ਹੇ ਵਿੱਚ ਕਿਸੇ ਪਿੰਡ ਵਿੱਚ ਸੀ। ਬਟਾਲਾ ਦੀ ਪੁਲਿਸ ਉਸੇ ਵੇਲੇ ਦੱਸੀ ਹੋਈ ਜਗ੍ਹਾ ਵੱਲ ਤੁਰ ਪਈ। ਪੂਹਲੇ ਦੀ ਗੁੰਡਾ ਬ੍ਰਿਗੇਡ ਵੀ ਆ ਮਿਲੀ ਅਤੇ ਜਲੰਧਰ ਨੇੜਿਓਂ ਕਿਸੇ ਘਰ ਵਿੱਚ ਅਰਾਮ ਕਰ ਰਹੇ ਭਾਈ ਗਾਲੋਵਾਲੀ ਨੂੰ ਮੰਜੇ ਉਤੇ ਹੀ ਦਬੋਚ ਲਿਆ।

੨੨-੦੫-੯੩ ਨੂੰ ਉਸ ਨੂੰ ਬਟਾਲੇ ਲੈ ਆਦਾ। ਪੁਲਿਸ ਅਤੇ ਪੂਹਲਾ ਸਾਰੀ ਰਾਤ ਉਸ ਉਪਰ ਤਸ਼ੱਦਦ ਕਰਦੇ ਰਹੇ। ਉਸ ਨੂੰ ਤਸੀਹੇ ਦੇਣ ਦਾ ਹਰ ਵਹਿਸ਼ੀ ਢੰਗ ਅਪਣਾਇਆ ਗਿਆ ਅਤੇ ਸਵੇਰੇ ਤੜਕੇ ਹੀ ਉਹ ਸਿੰਘ ਸ਼ਹੀਦੀ ਪ੍ਰਾਪਤ ਕਰ ਗਿਆ। ਪੁਲਿਸ ਦੀ ਗੱਡੀ ਵਿੱਚ ਰੱਖ ਕੇ ਉਸ ਸਿੰਘ ਦੇ ਮ੍ਰਿਤਕ ਸਰੀਰ ਨੂੰ ਖਾਨਪੁਰ(ਨੇੜੇ ਹਰਗੋਬਿੰਦਪੁਰ)ਪਿੰਡ ਦੇ ਬਾਹਰ ਖੇਤਾਂ ਵਿੱਚ ਸੁੱਟ ਕੇ ਗੋਲੀਆਂ ਮਾਰ ਦਿੱਤੀਆਂ। ੨੩-੦੫-੧੯੯੩ ਨੂੰ ਸਵੇਰੇ ਇਹ ਮੁਕਾਬਲਾ ਬਣਾਇਆ ਗਿਆ। ੨੪ ਮਈ ੧੯੯੩ ਦੀ ਅਖ਼ਬਾਰ ਦੀ ਸੁਰਖੀ ਸੀ ਕਿ ਖ਼ਾਲਿਸਤਾਨ ਲਿਬਰੇਸ਼ਨ ਫ਼ੋਰਸ ਦਾ ਲੈਫ਼ਟੀਨੈਂਟ ਜਨਰਲ ਤੇ ਖੂੰਖਾਰ ਅਤਿਵਾਦੀ ਸ਼ਲਿੰਦਰ ਸਿੰਘ ਸ਼ਿੰਦਾ ਜਿਸ ਉਪਰ ੨੦੦ ਕਤਲਾਂ ਦੇ ਅਤੇ ੫੦ ਧਮਾਕਿਆਂ ਦੇ ਕੇਸ ਦਰਜ ਸਨ,ਖ਼ਾਨਪੁਰ ਵਿਖੇ ਪੁਲਿਸ ਮੁਠਭੇੜ ਵਿੱਚ ਮਾਰਿਆ ਗਿਆ,ਉਸ ਦੇ ਸਿਰ ਤੇ ੧੦ ਲੱਖ ਰੁਪਏ ਦਾ ਇਨਾਮ ਸੀ।



# ਪੂਹਲੇ ਦੇ ਸਾਥੀ ਉਂਕਾਰ ਸਿੰਘ ਖਾਸੀ ਵਲੋਂ ਆਪਣੀ ਸੱਸ ਨਾਲ ਬਲਾਤਕਾਰ

੩ ਸਤੰਬਰ ੨੦੦੯ ਨੂੰ ਬਿਆਸ ਥਾਣੇ ਵਿਚ ਬੀਬੀ ਸੁਖਦੇਵ ਕੌਰ ਪਤਨੀ ਸ:ਮੁਖਤਿਆਰ ਸਿੰਘ ਵਾਸੀ ਦੋਲੋਨੰਗਲ ਰੋਡ ਬਾਬਾ ਬਕਾਲਾ ਨੇ ਇਕ ਸ਼ਿਕਾਇਤ ੧੨੨/੩-੯-੦੯ ਦਰਜ਼ ਕਰਵਾਈ ਜਿਸ ਵਿੱਚ ਉਸ ਨੇ ਲਿਖਵਾਇਆ ਕਿ ਪੂਹਲੇ ਨਿਹੰਗ ਦਾ ਖਾਸ ਸਾਥੀ ਰਹੇ ਉਂਕਾਰ ਸਿੰਘ ਵਾਸੀ ਖਾਸੀ ਤਹਿ:ਬਾਬਾ ਬਕਾਲਾ ਜੋ ਕਿ ਉਸ ਦਾ ਜਵਾਈ (ਉਸ ਦੀ ਬੇਟੀ ਪਿੰਕੀ ਦਾ ਪਤੀ) ਹੈ ਨੇ ਉਸ ਨਾਲ ਜ਼ਬਰਦਸਤੀ ਬਲਾਤਕਾਰ ਕੀਤਾ ਹੈ। ਪੰਜਾਬ ਦੇ ਲੋਕਾਂ ਵਿੱਚ ਤਾਂ ਅਜੇ ਪੂਹਲੇ ਵਲੋਂ ਕੀਤੇ ਵਹਿਸ਼ੀ ਕੁਕਰਮਾਂ ਦੀ ਚਰਚਾ ਨਹੀਂ ਘਟੀ ਸੀ ਕਿ 'ਗੁਰੂ' ਦੀਆਂ ਕਰਤੂਤਾਂ ਤੋਂ ਸਿੱਖਿਆਂ ਲੈਂਦੇ ਚੇਲੇ ਨੇ ਵੀ ਐਸਾ ਕੁਕਰਮ ਕਰ ਦਿੱਤਾ ਜੋ ਮਨੁੱਖਤਾਂ ਦੇ ਮੱਥੇ ਤੇ ਕਲੰਕ ਹੈ ਅਤੇ ਕੌਮ ਵਾਸਤੇ ਐਸੀ ਨਮੋਸ਼ੀ ਕਿ ਸਿੱਖਾਂ ਦੇ ਰਵਾਇਤੀ ਬਾਣੇ ਅੰਦਰ ਲੁਕੇ ਭੇੜੀਆਂ ਦਾ ਕਿਰਦਾਰ ਅਤੇ ਵਹਿਸ਼ੀ ਰੂਪ ਕਿੰਨਾ ਭਿਆਨਕ ਹੈ।

ਸਾਰੀ ਘਟਨਾ ਦੀ ਜਾਣਕਾਰੀ ਦਿੰਦਿਆਂ ਹਰਪਿੰਦਰ ਕੌਰ (ਪਿੰਕੀ) ਉਮਰ ੨੧ ਸਾਲ ਜੋ ਕਿ ਮੈਟ੍ਰਿਕ ਪਾਸ ਹੈ ਅਤੇ ਦੋ ਸਾਲ ਦਾ ਕੰਪਿਊਟਰ ਦਾ ਕੋਰਸ ਕੀਤਾ ਹੋਇਆ ਹੈ,ਨੇ ਦੱਸਿਆ ਕਿ ਸਾਡਾ ਸੰਬੰਧ ਗਰੀਬ ਪਰਿਵਾਰ ਨਾਲ ਹੈ। ਸਾਡੀ ਕੇਵਲ ਅੱਧਾ ਏਕੜ ਜ਼ਮੀਨ ਹੈ ਅਤੇ ਪਿਤਾ ਮਜ਼ਦੂਰੀ ਕਰਦਾ ਹੈ। ਇਕ ਵੱਡੀ ਭੈਣ ਵਿਆਹੀ ਹੋਈ ਹੈ ਅਤੇ ਇਕ ਭਰਾ ਹੈ।

ਹਰਪਿੰਦਰ ਕੌਰ ਬਾਬਾ ਬਕਾਲਾ ਵਿਖੇ ਇਕ ਪੀ.ਸੀ.ਓ.ਉਪਰ ਨੌਕਰੀ ਕਰਦੀ ਸੀ,ਉਂਕਾਰ ਸਿੰਘ ਜੋ ਕਿ ਉਸ ਨਾਲੋਂ ਉਮਰ ਵਿੱਚ ਕਾਫੀ ਵਡੇਰਾ ਹੈ ਵੀ ਅਕਸਰ ਉਥੇ ਆਉਂਦਾ। ਦਿੱਖ ਪੱਖੋਂ ਸੁੰਦਰ ਪਿੰਕੀ ਬਾਰੇ ਮੰਦੀ ਨੀਯਤ ਰੱਖ ਕੇ ਉਂਕਾਰ ਸਿੰਘ ਨੇ ਹੌਲੀ ਹੌਲੀ ਪਿੰਕੀ ਦੇ ਭਰਾ ਨਾਲ ਨੇੜਤਾ ਕਾਇਮ ਕਰ ਲਈ ਅਤੇ ਉਹਨਾਂ ਦੇ ਘਰ ਆਉਣਾ ਜਾਣਾ ਸ਼ੁਰੂ ਕਰ ਦਿੱਤਾ। ਪਿੰਕੀ ਦੇ ਦੱਸਣ ਮੁਤਾਬਿਕ ਇਸ ਕੋਲ ਹਰ ਵੇਲੇ ਪਿਸਤੌਲ ਹੁੰਦਾ ਹੈ। ਇਹ ਜਦੋਂ ਵੀ ਪਿੰਕੀ ਦੇ ਘਰ ਆਉਂਦਾ ਆ ਕੇ ਹਵਾਈ ਫ਼ਾਇਰ ਜ਼ਰੂਰ ਕਰਦਾ।

ਹੌਲੀ ਹੌਲੀ ਇਸ ਨੇ ਪਿੰਕੀ ਦੇ ਭਰਾ ਨੂੰ ਪਿੰਕੀ ਦੇ ਰਿਸ਼ਤੇ ਬਾਰੇ ਪੁੱਛਣਾ ਸ਼ੁਰੂ ਕਰ ਦਿੱਤਾ ਪ੍ਰੰਤੂ ਪਿੰਕੀ ਅਨੁਸਾਰ ਨਾ ਤੇ ਉਹ ਤਿਆਰ ਸੀ ਅਤੇ ਨਾ ਹੀ ਮੇਰੇ ਮਾਤਾ ਪਿਤਾ ਤਿਆਰ ਸਨ। ਇਸ ਨੇ ਹੌਲੀ ਹੌਲੀ ਸਾਰੇ ਪਰਿਵਾਰ ਨੂੰ ਅਸਿੱਧੇ ਰੂਪ ਵਿੱਚ ਧਮਕਾਉਣਾ ਸ਼ੁਰੂ ਕਰ ਦਿੱਤਾ।

ਵਿਚਾਰੀ ਪਿੰਕੀ ਜੋ ਕਿ ਹੁਣ ਗਰਭਵਤੀ ਹੈ ਨੇ ਵਿਸਥਾਰ ਵਿੱਚ ਜਾਂਦਿਆ ਦੱਸਿਆਂ ਕਿ

ਇਕ ਦਿਨ ਤਾਂ ਇਸ ਨੇ ਮੇਰੇ ਭਰਾ ਦੇ ਕੰਨ'ਤੇ ਪਿਸਤੌਲ ਰੱਖ ਦਿੱਤਾ। ਅਖੀਰ ਕਾਫੀ ਸੋਚ ਵਿਚਾਰ ਕੇ ਮੈਂ ਡਰੀ ਹੋਈ ਨੇ ਇਹ ਸੋਚ ਕੇ ਵਿਆਹ ਦੀ ਹਾਂ ਕਰ ਦਿੱਤੀ ਕਿ ਕਿਤੇ ਇਹ ਮੇਰੇ ਇਕਲੌਤੇ ਭਰਾ ਜਾਂ ਫਿਰ ਮੇਰੇ ਪਰਿਵਾਰ ਦਾ ਨੁਕਸਾਨ ਨਾ ਕਰ ਦੇਵੇ। ਪੰਜ ਮਹੀਨੇ ਪਹਿਲਾਂ ਪਿੰਕੀ ਦਾ ਵਿਆਹ ਉਂਕਾਰ ਸਿੰਘ ਨਾਲ ਹੋ ਗਿਆ। ਉਂਕਾਰ ਸਿੰਘ ਦਾ ਇਕ ਇਕ ਭਰਾ ਵਿਆਹਿਆ ਹੋਇਆ ਹੈ ਪਰ ਉਹ ਪਿੰਡ ਨਹੀਂ ਰਹਿੰਦਾ ਅਤੇ ਉਸਦੀ ੪/੫ ਸਾਲ ਦੀ ਬੱਚੀ ਪਿੰਡ ਰਹਿੰਦੀ ਹੈ ਅਤੇ ਇਕ ਹੋਰ ਭਰਾ ਇਸ ਤੋਂ ਕਾਫ਼ੀ ਛੋਟਾ ਹੈ।

ਹਰਪਿੰਦਰ ਕੌਰ (ਪਿੰਕੀ) ਨੇ ਦੱਸਿਆ ਕਿ ੨੦-੨੧ ਅਗੱਸਤ ਦੇ ਨੇੜੇ ਸਾਡੇ ਪਿੰਡ ਇਕ ਮੇਲਾ ਸੀ। ਸ਼ਾਮ ਨੂੰ(ਮੇਲੇ ਵਾਲੇ ਦਿਨ)ਉਂਕਾਰ ਸਿੰਘ ਨੇ ਮਜ਼ਾਕ ਵਿੱਚ ਇਕ ਨਕਲੀ ਅੱਗ ਕੱਢਣ ਵਾਲੇ ਪਿਸਤੌਲ ਨੂੰ ਮੇਰੇ ਕੰਨ ਲਾਗੇ ਕਰਕੇ ਚਲਾ ਦਿੱਤਾ ਜਿਸ ਨਾਲ ਮੇਰੇ ਕੰਨ ਦੇ ਲਾਗੇ ਸੜਨ ਨਾਲ ਛੋਟਾ ਜਿਹਾ ਜਖਮ ਹੋ ਗਿਆ। ਇਸ ਤੋਂ ਬਾਅਦ ਉਂਕਾਰ ਸਿੰਘ ਤਾਂ ਬਾਹਰ ਚਲਾ ਗਿਆ ਪਰ ਮੇਰੀ ਮਾਂ ਨੇ ਇਸ ਦੀ ਮੂਰਖਤਾ ਭਰੀ ਹਰਕਤ ਬਾਰੇ ਕਿਹਾ ਕਿ ਅਸੀਂ ਤਾਂ ਕਮਲਿਆਂ(ਸ਼ਦਾਈਆਂ)ਘਰੇ ਧੀ ਦੇ ਦਿੱਤੀ ਹੈ ।

ਉਸ ਸਮੇਂ ਉਂਕਾਰ ਸਿੰਘ ਦੀ ਇਕ ਭੈਣ ਜੋ ਕਿ ਮੇਲੇ ਕਰਕੇ ਆਈ ਹੋਈ ਸੀ ਉਸਨੇ ਇਸ ਗੱਲ ਨੂੰ ਬੜਾ ਵਧਾ ਚੜਾ ਕਿ ਉਂਕਾਰ ਸਿੰਘ ਨੂੰ ਦੱਸਿਆ ਕਿ ਤੇਰੀ ਸੱਸ ਤੇਰੇ ਖਿਲਾਫ਼ ਬਹੁਤ ਮੰਦਾ ਚੰਗਾ ਬੋਲਦੀ ਹੈ। ਖ਼ੈਰ!ਅਗਲੇ ਦਿਨ ਮੇਰੀ ਮਾਤਾ ਸੁਖਦੇਵ ਕੌਰ ਤਾਂ ਪਿੰਡ ਵਾਪਸ ਆ ਗਈ ਅਤੇ ਮੈਂ ਘਰ ਹੀ ਰਹੀ। ਕੁਝ ਦਿਨਾਂ ਬਾਅਦ ਹੀ ਖਬਰ ਆ ਗਈ ਕਿ ਜੇਲ੍ਹ ਵਿੱਚ(ਬਾਬੇ)ਪੂਹਲੇ ਨੂੰ ਸਾੜ ਦਿੱਤਾ ਹੈ। ਜਦੋਂ ਪੂਹਲੇ ਨਿਹੰਗ ਨੂੰ ਪੀ.ਜੀ.ਆਈ ਲਿਜਾਇਆ ਗਿਆ ਤਾਂ ਉਂਕਾਰ ਸਿੰਘ ਵੀ ਉਥੇ ਗਿਆ। ਪੂਹਲੇ ਦੀ ਮੌਤ ਤੋਂ ਬਾਅਦ ਜਦੋਂ ਉਸਦਾ ਸਸਕਾਰ ਸ਼ਾਮ ਨੂੰ ੭-੮ ਵਜੇ ਬਾਬੇ ਬਕਾਲੇ ਕੀਤਾ ਗਿਆ ਤਾਂ ਉਂਕਾਰ ਸਿੰਘ ਵੀ ਉਥੇ ਮੌਜੂਦ ਸੀ।

ਪਿੰਕੀ ਵੀ ਉਸੇ ਵੇਲੇ (ਇਸ ਦਿਨ) ਆਪਣੇ ਪੇਕੇ ਘਰ ਹੀ ਸੀ। ਸਸਕਾਰ ਕਰਨ ਤੋਂ ਬਾਅਦ ਉਂਕਾਰ ਸਿੰਘ ਆਪਣੇ ਸਹੁਰੇ ਘਰ ਹੀ ਆ ਗਿਆ। ੧੦ ਵਜੇ ਦੇ ਕਰੀਬ ਇਸ ਨੇ ਇਸ਼ਨਾਨ ਕੀਤਾ ਅਤੇ ਰਾਤ ਦੀ ਰੋਟੀ ਖਾਧੀ। ਪਿੰਕੀ ਦੇ ਦੱਸਣ ਮੁਤਾਬਿਕ ਅੱਧੇ ਕੁ ਘੰਟੇ ਬਾਅਦ ਇਕ ਦਮ ਕਹਿੰਦਾ ਕਿ ਮੈਨੂੰ ਹੁਣੇ ਕਿਸੇ ਦੋਸਤ ਦਾ ਫ਼ੋਨ ਆਇਆ ਹੈ ਕਿ ਪੂਹਲੇ ਦੇ ਸਾਰੇ ਸਾਥੀਆਂ ਜਿੰਨਾਂ ਦੇ ਘਰ ਪੂਹਲੇ ਦਾ ਅਸਲਾ ਪਿਆ ਹੈ ਉਥੇ ਪੁਲਿਸ ਨੇ ਛਾਪੇ ਮਾਰਨੇ ਹਨ ਇਸ ਕਰਕੇ ਮੈਨੂੰ ਹੁਣੇ ਹੀ ਜਾਣਾ ਪੈਣਾ ਹੈ ਅਤੇ ਸਮਾਨ ਅੱਗੇ ਪਿੱਛੇ ਕਰਨਾ ਹੈ। ਘਰ ਵਿੱਚੋਂ ਕੋਈ ਔਰਤ ਮੈਂਬਰ ਮੇਰੇ ਨਾਲ ਚਲੋ ਕਿਉਂਕਿ ਔਰਤ ਨਾਲ ਹੋਵੇ ਤਾਂ ਪੁਲਿਸ ਸ਼ੱਕ ਨਹੀਂ ਕਰਦੀ।

ਇਸ ਦੀ ਅਗਲੀ ਜਾਣਕਾਰੀ ਦਿੰਦੀ ਬੀਬੀ ਸੁਖਦੇਵ ਕੌਰ ਦੱਸਦੀ ਹੈ ਕਿ ਮੈਂ ਉਂਕਾਰ ਸਿੰਘ ਨੂੰ ਕਿਹਾ ਕਿ ਪਿੰਕੀ ਤਾਂ ਗਰਭਵਤੀ ਹੈ ਉਹ ਵਿਚਾਰੀ ਤਾਂ ਇਸ ਹਾਲਤ ਵਿੱਚ ਨਾ ਹੀ ਜਾਵੇ ਤਾਂ ਠੀਕ ਹੈ,ਮੈਂ ਤੇਰੇ ਨਾਲ ਚਲਦੀ ਹਾਂ। ਮਾਤਾ ਸਮਾਨ ਬੀਬੀ ਸੁਖਦੇਵ ਕੌਰ ਉਸ ਵੇਲੇ (ਕਰੀਬ ਰਾਤ ੧੦:੩੦ ਉਪਰ) ਉਂਕਾਰ ਸਿੰਘ ਨਾਲ ਉਸਦੇ ਪਿੰਡ ਖਾਸੀ ਵੱਲ ਨੂੰ ਤੁਰ ਪਈ। ਘਰ ਪਹੁੰਚ ਕੇ ਖਾਸੀ ਨੇ ਆਪਣੇ ਭਰਾ ਨੂੰ ਬਾਹਰ ਟਿਊਬਵੈਲ ਤੇ ਭੇਜ ਦਿੱਤਾ ਅਤੇ ਘਰ ਵਿੱਚ ਕੇਵਲ ਖਾਸੀ ਦੇ ਭਰਾ ਦੀ ੪/੫ ਸਾਲ ਦੀ ਬੇਟੀ ਸੀ ਜੋ ਸੁੱਤੀ ਪਈ ਸੀ। ਬੀਬੀ ਸੁਖਦੇਵ

ਕੌਰ ਨੇ ਦੱਸਿਆ ਕਿ ਮੈਂ ਘਰ ਗਈ ਤਾਂ ਉਂਕਾਰ ਨੇ ਜਾਂਦਿਆ ਹੀ ਇਕ ਗਿਲਾਸ ਵਿੱਚ ਕੁਝ ਭਰ ਕੇ ਪੀਤਾ ਸ਼ਾਇਦ ਸ਼ਰਾਬ ਜਾਂ ਪਾਣੀ ਵਿੱਚ ਘੋਲੀ ਹੋਈ ਅਫ਼ੀਮ ਹੋਵੇਗੀ ।

ਫਿਰ ਨਸ਼ੇ ਵਿੱਚ ਗੁੱਟ ਉਂਕਾਰ ਮੇਰੇ ਨੇੜੇ ਆਇਆ ਅਤੇ ਗੁੱਤੋਂ ਫੜ ਕੇ ਮੈਨੂੰ ਅੰਦਰ ਲੈ ਗਿਆ। ਇਸ ਨੇ ਹੱਥ ਵਿੱਚ ਪਿਸਟਲ ਫੜਿਆ ਹੋਇਆ ਸੀ ਅਤੇ ਅੰਦਰ ਦਾ ਦਰਵਾਜ਼ਾ ਬੰਦ ਕਰਕੇ ਮੇਰੇ ਕੰਨ ਉਪਰ ਰੱਖ ਦਿੱਤਾ। ਮੈਨੂੰ ਕਹਿੰਦਾ ਕਿ ਤੂੰ ਮੇਰੀਆਂ ਭੈਣਾਂ ਸਾਹਮਣੇ ਮੈਨੂੰ ਮਾੜਾ ਕਿਹਾ ਸੀ ਅੱਜ ਮੈਂ ਤੈਨੂੰ ਸੁਦਾਈ ਬਣਕੇ ਦੱਸੂੰਗਾ। ਇਹ ਕਹਿ ਕੇ ਏਨੇ ਮੇਰੇ ਕੱਪੜੇ ਖਿਚਣੇ ਸ਼ੁਰੂ ਕਰ ਦਿੱਤੇ ਅਤੇ ਨਾਲ ਕਹੀ ਜਾਵੇ ਕਿ ਹੁਣ ਮੈਂ ਤੇਰਾ ਸਾਰੀ ਉਮਰ ਲਈ ਮੂੰਹ ਕਾਲਾ ਕਰਨਾ ਹੈ,ਇਸ ਨੇ ਮੇਰੇ ਜਿਸਮ ਤੋਂ ਮੇਰੇ ਕੱਪੜੇ ਵੱਖ ਕਰ ਦਿੱਤੇ ਅਤੇ ਵਹਿਸ਼ੀ ਦਰਿੰਦਿਆਂ ਵਾਂਗ ਮੈਨੂੰ ਟੁੱਟ ਕੇ ਪੈ ਗਿਆ। ਮੈਂ ਇਸ ਦੇ ਅੱਗੇ ਤਰਲੇ ਕੱਢਦੀ ਰਹੀ ਕਿ ਮੈਂ ਤੇਰੀਆਂ ਮਾਵਾਂ ਵਰਗੀ ਹਾਂ..........ਤੂੰ ਮੇਰੇ ਪੁੱਤਾਂ ਬਰਾਬਰ ਹੈਂ..........ਮੈਨੂੰ ਮਾਫ਼ ਕਰ..............ਮੈਨੂੰ ਬਖਸ਼ ਦੇ ............। ਮੈਂ ਤਰਲੇ ਕੱਢਦੀ ਰਹੀ ਅਤੇ ਇਹ ਗਾਲਾਂ ਕੱਢਦਾ ਰਿਹਾ।

ਇਸ ਨੇ ਤਿੰਨ ਵਾਰ ਮੇਰੇ ਨਾਲ ਬਲਾਤਕਾਰ ਕੀਤਾ। ਵੱਡੀ ਉਮਰ ਅਤੇ ਲਾਚਾਰੀ ਦੀ ਹਾਲਤ ਵਿੱਚ ਮੈਂ ਇਸ ਤੋਂ ਆਪਣਾ ਬਚਾਅ ਕਿਵੇਂ ਕਰ ਸਕਦੀ ਸੀ। ਮੇਰਾ ਸ਼ਰਮ ਦੇ ਮਾਰੇ ਮਰਨ ਨੂੰ ਦਿਲ ਕਰ ਰਿਹਾ ਸੀ ਅਤੇ ਸਾਰਾ ਸਰੀਰ ਦਰਦ ਨਾਲ ਚੂਰ ਸੀ। ਸਵੇਰ ਹੋਈ ਇਸ ਦਾ ਛੋਟਾ ਭਰਾ ਨਿਰਵੈਰ ਸਿੰਘ ਘਰ ਆਇਆ ਤਾਂ ਮੈਂ ਉਸ ਨੂੰ ਕਿਹਾ ਕਿ ਬਾਬੇ ਬਕਾਲੇ ਤੋਂ ਫ਼ੋਨ ਆਇਆ ਹੈ ਕਿ ਪਿੰਕੀ ਠੀਕ ਨਹੀਂ ਮੈਨੂੰ ਜਲਦੀ ਘਰ ਪਹੁੰਚਾ ਦੇ। ਉਸਨੇ ਮੈਨੂੰ ਘਰ ਪਹੁੰਚਾਇਆ ਅਤੇ ਮੈਂ ਥਾਣੇ ਆ ਕੇ ਰਿਪੋਰਟ ਦਰਜ਼ ਕਰਵਾਈ। ਇਹ ਹੈ ਪੂਹਲੇ ਦੇ ਸਾਥੀ ਵਲੋਂ ਆਪਣੀ ਮਾਤਾ ਸਮਾਨ ਸੱਸ ਨਾਲ ਕੀਤੀ ਹੈਵਾਨੀਅਤ ਦਾ ਅਸਲ ਸੱਚ,ਪਰ ਇਹ ਸਭ ਸੁਣ ਕੇ ਅਤੇ ਪੜ੍ਹ ਕੇ ਮਾਨਸਿਕ ਪੱਧਰ ਤੇ ਕੁਝ ਸਵਾਲ ਜਨਮ ਲੈਂਦੇ ਹਨ ਕਿ ,

?. ਪ੍ਰਸ਼ਾਸਨ ਮੂਕ ਦਰਸ਼ਕ ਬਣ ਕੇ ਤਮਾਸ਼ਾ ਕਿਉਂ ਵੇਖ ਰਿਹਾ ਹੈ।

?. ਅਜਿਹੀਆਂ ਘਿਨਾਉਣੀਆਂ ਘਟਨਾਵਾਂ ਦੀ ਉਚ ਪੱਧਰੀ ਜਾਂਚ ਕਿਉਂ ਨਹੀਂ ਹੁੰਦੀ।

?. ਇਹ ਵਹਿਸ਼ੀ ਦੇ ਹੱਥੋਂ ਗਰਭਵਤੀ ੨੧ ਸਾਲਾ ਪਿੰਕੀ ਦਾ ਭੱਵਿਖ ਕੀ ਹੋਵੇਗਾ ।

?. ਪੂਹਲੇ ਦੇ ਸਾਥੀਆਂ ਦੀ ਵਹਿਸ਼ਤ ਦੇ ਜਲਵੇ ਵੀ ਕੀ ਹੁਣ ਪੰਜਾਬ ਵਾਸੀਆਂ ਨੂੰ ਵੇਖਣੇ ਪੈਣਗੇ।

?. ਆਪਣੇ ਜਵਾਈ ਹੱਥੋਂ ਇੱਜ਼ਤ ਲੁਟਵਾ ਚੁੱਕੀ ਸੁਖਦੇਵ ਕੌਰ ਹੁਣ ਇਸ ਸਮਾਜ ਵਿੱਚ ਬਾਕੀ ਉਮਰ ਕਿਵੇਂ ਬਸਰ ਕਰੇਗੀ ।



# ਪੂਹਲੇ ਪਰਿਵਾਰ ਦੇ ਨਾਮਧਾਰੀਆਂ ਨਾਲ ਸੰਬੰਧ

ਪੰਜਾਬ ਵਿਚ ਇਸ ਸਮੇਂ ਹਰ ਤਰਾਂ ਦੇ ਦੇਹਧਾਰੀਆਂ ਦੇ ਡੇਰੇ ਮੌਜੂਦ ਹਨ ਜਿੰਨ੍ਹਾਂ ਦਾ ਨਿਸ਼ਾਨਾ ਪੰਜਾਬ ਦੇ ਲੋਕਾਂ ਨੂੰ ਸ਼ਬਦ ਗੁਰੂ ਨਾਲੋਂ ਤੋੜ ਕੇ ਸਖਸ਼ੀ ਪੂਜਾ,ਬੁੱਤ ਪ੍ਰਸਤੀ,ਅਤੇ ਬਿਪਰਵਾਦੀ ਰਸਮਾਂ ਨਾਲ ਜੋੜਨਾ ਹੈ।ਸਾਰਿਆਂ ਹੀ ਦੇਹਧਾਰੀ ਡੇਰਿਆਂ ਵਿੱਚੋਂ ਨਾਮਧਾਰੀਆਂ ਦਾ ਕੇਂਦਰ ਪੁਰਾਤਨ ਵੀ ਹੈ ਅਤੇ ਸਿੱਖ ਧਰਮ ਲਈ ਬਹੁਤ ਘਾਤਕ ਵੀ ਹੈ ਕਿਉਂਕਿ ਇਹ ਹੀ ਇਕ ਐਸਾ ਡੇਰਾ ਜੋ ਆਪਣੇ ਆਪ ਨੂੰ ਗੁਰ-ਪ੍ਰਨਾਲੀ ਨਾਲ ਸਿੱਧੇ ਤੌਰ ਤੇ ਜੋੜਦਾ ਹੈ ਅਤੇ ਸ਼ਬਦ ਗੁਰੂ ਦਾ ਸਿੱਧੇ ਤੌਰ ਤੇ ਵਿਰੋਧ ਕਰਦਾ ਹੈ।

ਭਾਵੇਂ ਕਿ ਇਸ ਕੇਂਦਰ ਨਾਲ ਸੰਬੰਧਿਤ ਪੁਰਾਤਨ ਦਸਤਾਵੇਜਾਂ (ਜਿਹੜੇ ਕਿ ਹੁਣ ਹੌਲੀ-ਹੌਲੀ ਖਤਮ ਕਰ ਦਿੱਤੇ ਹਨ) ਵਿੱਚੋਂ ਇਹ ਗੱਲ ਵੀ ਉਭਰਕੇ ਸਾਹਮਣੇ ਆਉਂਦੀ ਹੈ ਕਿ ਹੁਣ ਸਥਾਪਿਤ ਕੀਤੇ ਗਏ 'ਬਾਰਵੇਂ ਗੁਰੂ'ਬਾਬਾ ਰਾਮ ਸਿੰਘ ਜੀ ਨੇ ਕਦੀ ਵੀ ਆਪਣੇ ਆਪ ਨੂੰ ਸਤਿਗੁਰੂ ਜਾਂ ਗੁਰੁ ਨਹੀਂ ਅਖਵਾਇਆ ਅਤੇ ਉਹ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦੇ ਸਨ ਪ੍ਰੰਤੂ ਹੁਣ ਦੇ ਡੇਰੇਦਾਰਾਂ ਅਤੇ ਸ਼ਰਧਾਲੂਆਂ ਵਲੋਂ ਉਹਨਾਂ ਨੂੰ ਸਤਿਗੁਰੂ ਜਾਂ ਗੁਰੂ ਰਾਮ ਸਿੰਘ ਦੇ ਰੂਪ ਵਿੱਚ ਬਾਹਰਵਾਂ ਗੁਰੂ ਸਥਾਪਿਤ ਕੀਤਾ ਗਿਆ ਅਤੇ ਰਿਹ ਵੀ ਸਿੱਖ ਕੌਮ ਵਾਸਤੇ ਬੜੀ ਵੱਡੀ ਚੁਣੌਤੀ ਹੈ ਕਿਉਂ ਕਿ ਸਿੱਖ ਇਸ ਸਾਲ ੨੦੦੮ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰੂਤਾ ਗੱਦੀ ਦਿਵਸ ਬੜੀ ਧੂਮ-ਧਾਮ ਨਾਲ ਮਨਾ ਰਹੇ ਹਨ ਅਤੇ ਪੰਜਾਬ ਦੀ ਧਰਤੀ ਤੇ ਇਹ ਡੇਰਾ ਸ਼ਰੇਆਮ ਸ਼ਬਦ ਗੁਰੂ ਦੀ ਵਿਚਾਰਧਾਰਾ ਦਾ ਵਿਰੋਧੀ ਹੈ।

ਵੈਸੇ ਸਿੱਖ ਵਿਰੋਧੀ ਇਸ ਡੇਰੇ ਨੂੰ ਆਪਣੇ ਆਧਾਰ ਸਥਾਪਿਤ ਕਰਨ ਵਾਸਤੇ ਰਾਜਨੀਤਕ ਪਹੁੰਚ ਦੀ ਵਰਤੋਂ ਵੀ ਬਹੁਤ ਕਰਨੀ ਪਈ ਹੈ ਅਤੇ ਰਾਜਸੀ ਪਾਰਟੀਆਂ ਨੇ ਸਿੱਖ ਵਿਰੋਧੀ ਇਸ ਡੇਰੇ ਨੂੰ ਸਥਾਪਿਤ ਅਤੇ ਪ੍ਰਫੁਲਿਤ ਕਰਨ ਲਈ ਦਿਲਚਸਪੀ ਵੀ ਬਹੁਤ ਵਿਖਾਈ ਗਈ ਹੈ।ਆਰ.ਐਸ.ਐਸ.ਨਾਲ ਇਸ ਡੇਰੇ ਦੇ ਸੰਬੰਧ ਬਹੁਤ ਪੁਰਾਣੇ ਹਨ।ਡਾ:ਗੋਲਵਾਲਕਰ ਦੇ ਸਮੇਂ ਆਰ.ਐਸ.ਐਸ ਵਲੋਂ ਆਯੋਜਿਤ ਤਕਰੀਬਨ ਸਾਰੇ ਹੀ ਸਮਾਗਮਾਂ ਅਤੇ ਗਤੀਵਿਧੀਆਂ ਵਿੱਚ ਡੇਰਾ ਪ੍ਰਮੁੱਖ ਪ੍ਰਤਾਪ ਸਿੰਘ ਹਿੱਸਾ ਲੈਂਦਾ ਰਿਹਾ ਹੈ

ਗਊ ਗਰੀਬ ਦੀ ਰੱਖਿਆ ਦਾ ਇਸ ਡੇਰੇ ਵਲੋਂ ਖ਼ਾਸ ਪ੍ਰਚਾਰ ਕੀਤਾ ਜਾਦਾ ਹੈ।ਵੈਸੇ ਇਸ ਗਊ ਗਰੀਬ ਦੀ ਰੱਖਿਆ ਦਾ ਅਰਥ ਕੇਵਲ ਪਸ਼ੂ ਸੂਚਕ ਹੀ ਨਹੀਂ ਬਲਕਿ ਨਿਮਾਣੇ-ਨਿਤਾਣੇ ਅਤੇ ਗਰੀਬ ਦੀ ਰੱਖਿਆ ਦਾ ਸੂਚਕ ਹੈ।ਗਰੀਬ ਅਤੇ ਨਿਮਾਣੇ-ਨਿਤਾਣੇ ਬਾਰੇ ਤਾਂ ਇਹਨਾਂ ਧਰਮ-ਗੁਰੂਆਂ ਕਦੀ ਸੋਚਿਆ ਨਹੀਂ ਪ੍ਰੰਤੂ ਗਊ ਦੀ ਰੱਖਿਆ ਪਿੱਛੇ ਫਾਂਸੀ ਦੇ ਰੱਸੇ ਵੀ ਗਲਾ

ਵਿੱਚ ਪਵਾਏ। ਇਹਨਾਂ ਦੀ ਵਿਚਾਰਧਾਰਾ ਦਾ ਇਹ ਪੱਖ ਹਿੰਦੂਤਵੀ ਵਿਚਾਰਧਾਰਾਂ ਦੇ ਬਹੁਤ ਨੇੜੇ ਹੈ ਇਸੇ ਕਰਕੇ ਹੀ ਅਜੇ ਤੱਕ ਵੀ ਗਊ ਰੱਖਿਆਂ ਨਾਲ ਸੰਬੰਧਿਤ ਸਾਰੇ ਸੈਮੀਨਾਰਾਂ,ਸਮਾਗਮਾਂ ਅਤੇ ਇਕੱਠਾਂ ਵਿੱਚ ਸੰਘ ਅਤੇ ਨਾਮਧਾਰੀਆ ਦੀ ਭੂਮਿਕਾ ਜ਼ਰੂਰ ਹੁੰਦੀ ਹੈ।

ਪੰਜਾਬ ਦੀ ਧਰਤੀ ਉੱਪਰ ਮਾਸੂਮਾਂ,ਗਰੀਬਾਂ,ਅਬਲਾਵਾਂ,ਨਿਮਾਣਿਆ,ਨਿਤਾਣਿਆਂ ਅਤੇ ਨਿਹੱਥਿਆਂ ਉੱਪਰ ਜ਼ੁਲਮ ਕਰਨੇ ਵਾਲੇ ਅਖੌਤੀ ਨਿਹੰਗ ਮੁੱਖੀ ਪੂਹਲੇ ਦੇ ਪਰਿਵਾਰ ਦਾ ਸੰਬੰਧ ਵੀ ਨਾਮਧਾਰੀ ਕੇਂਦਰ ਨਾਲ ਬਹੁਤ ਗਹਿਰਾ ਸੀ ਅਤੇ ਹੁਣ ਵੀ ਹੈ।ਲੁਧਿਆਣੇ ਵਿਖੇ ਰਾਮਗੜ੍ਹੀਆਂ ਬਰਾਦਰੀ ਨਾਲ ਸੰਬੰਧਿਤ ਨਾਹਰ ਸਿੰਘ ਦਾ ਵਿਸ਼ਵਾਸ਼ ਨਾਮਧਾਰੀ ਮਤਿ ਵਿੱਚ ਸੀ ਉਸਦੀ ਪਤਨੀ ਸੁਰਜੀਤ ਕੌਰ ਵੀ ਕੱਟੜ ਨਾਮਧਾਰੀ ਹੈ ਅਤੇ ਬਾਬਾ ਦੀਪ ਸਿੰਘ ਅਨੁਸਾਰ ਪੱਕੇ ਤੌਰ ਤੇ ਨਾਮਧਾਰੀਆਂ ਦੇ ਕੇਂਦਰ ਪਿੰਡ ਭੈਣੀ ਵਿਖੇ ਰਹਿੰਦੀ ਹੈ।ਜਸਵਿੰਦਰ ਸਿੰਘ ਜੋ ਬਾਅਦ ਵਿੱਚ ਗੁੱਡ-ਫਾਈਟਰ ਅਤੇ ਅਖੀਰ ਵਿੱਚ ਪੂਹਲੇ ਨਿਹੰਗ ਜਾਂ ਪੂਹਲੇ ਕੈਟ ਦੇ ਨਾਮ ਨਾਲ ਪ੍ਰਸਿੱਧ ਹੋਇਆ ਦਾ ਜਨਮ ਵੀ ਇਸ ਪ੍ਰਵਾਰ ਵਿੱਚ ਹੋਇਆ।ਨਾਮਧਾਰੀ ਪਿਛੋਕੜ ਵੀ ਇਕ ਕਾਰਨ ਸੀ ਜਿਸ ਕਰਕੇ ਪੂਹਲਾ ਪੰਥ ਵਿਰੋਧੀ ਕਾਰਵਾਈਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ ਅਤੇ ਨਾਮਧਾਰੀ ਕੇਂਦਰ ਜੋ ਆਪਣੇ ਆਪ ਨੂੰ ਨਿਮਾਣੇ-ਨਿਤਾਣਿਆਂ ਦਾ ਰੱਖਿਅਕ ਅਖਵਾਉਂਦਾ ਹੈ ਹਰ ਮੌਕੇ ਪੂਹਲੇ ਦੇ ਹੱਕ ਵਿੱਚ ਭੁਗਤਦਾ ਰਿਹਾ।

ਜਦੋਂ ਪੂਹਲੇ ਉੱਪਰ ਕਤਲਾਂ,ਬਲਾਤਕਾਰਾਂ,ਠੱਗੀਆਂ ਅਤੇ ਧੋਖਾਧੜੀਆਂ ਦੇ ਦੋਸ਼ ਅਦਾਲਤਾਂ ਵਿੱਚ ਸਾਬਤ ਵੀ ਹੋ ਗਏ ਤਾਂ ਵੀ ਅਦਾਲਤਾਂ ਵਿੱਚ ਪੈਦੀਆਂ ਤਰੀਕਾ ਸਮੇਂ ਪੇਸ਼ੀ ਦੋਰਾਨ ਕੁਝ ਨਾ ਕੁਝ ਨਾਮਧਾਰੀ ਜ਼ਰੂਰ ਪਹੁੰਚਦੇ। ਕਿਰਤੀ ਤਰਨਾ ਦਲ ਮਿਸਲ ਸ਼ਹੀਦਾ ਦੇ ਮੁੱਖੀ ਬਾਬਾ ਦੀਪ ਸਿੰਘ ਜੀ ਦੇ ਅਨੁਸਾਰ ਤਾਂ ਬੀਬੀ ਸੁਰਜੀਤ ਕੌਰ (ਮਾਤਾ ਪੂਹਲਾ ਨਿਹੰਗ)ਪੱਕੇ ਤੌਰ ਤੇ ਪਿੰਡ ਭੈਣੀ ਹੀ ਰਹਿੰਦੀ ਹੈ।ਬਾਬਾ ਦੀਪ ਸਿੰਘ ਅਨੁਸਾਰ ਜਿਸ ਦਿਨ ਪੂਹਲੇ ਨੂੰ ਦੜੇਵਾਲੀ ਪਿੰਡ ਤੋਂ ਗ੍ਰਿਫਤਾਰ ਗਿਆ ਉਸ ਦਿਨ ਵੀ ਕੁਝ ਨਾਮਧਾਰੀ ਜਿਹੜੇ ਕਿ ਭੈਣੀ ਕੇਂਦਰ ਦੇ ਖਾਸ ਹਨ ਪੂਹਲੇ ਦੇ ਨਾਲ ਸਨ ਅਤੇ ਉਹਨਾਂ ਦੀਆਂ ਤਸਵੀਰਾਂ ਵੀ ਕੁਝ ਅਖ਼ਬਾਰਾਂ ਵਿੱਚ ਛਪੀਆਂ।ਦੂਸਰੇ ਪਾਸੇ ਜੇਲ੍ਹ ਵਿੱਚ ਪੂਹਲੇ ਨੂੰ ਕਰਨੀ ਦਾ ਫ਼ਲ ਭੁਗਤਾਉਣ ਵਾਲੇ ਅਣਖੀਲੇ ਸੂਰਮੇ ਸ:ਨਵਤੇਜ ਸਿੰਘ ਗੁੱਗੂ (ਬਟਾਲਾ) ਉਪਰ ਭਾਜਪਾ ਵਿਧਾਇਕ ਦੇ ਖਾਸ ਨਜ਼ਦੀਕੀ ਬੇ.ਜੇ.ਪੀ ਗੁਰਦਾਸਪੁਰ ਦੇ ਪ੍ਰਧਾਨ ਨਰੇਸ਼ ਮਹਾਜਨ ਦੀ ਕੁੱਟ-ਮਾਰ ਦਾ ਦੋਸ਼ ਹੈ।ਬੇ.ਜੇ.ਪੀ ਵਿਧਾਇਕ ਦੀ ਕੁੱਟਮਾਰ ਵੀ ਤਾਂ ਸੰਘ ਨੂੰ ਇਕ ਸਿੰਘ ਵਲੋਂ ਦਿੱਤੀ ਸਿੱਧੀ ਚੁਣੌਤੀ ਹੈ।ਪੰਜਾਬ ਵਿੱਚ ਪੂਹਲੇ ਦੀ ਮੌਤ ਤੋਂ ਬਾਅਦ ਵਧਰੇ ਟੀ.ਵੀ ਚੈਨਲਾ ਨੇ ਵੀ ਪੂਹਲੇ ਨੂੰ ਵਿਸ਼ੇਸ਼ ਸਲਾਹਉਂਦੇ ਹੋਏ ਇਹ ਹੀ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਕਿ ਪੂਹਲਾ ਬੜਾ ਦੇਸ਼ ਭਗਤ ਅਤੇ ਅਮਨ ਦਾ ਦੇਵਤਾ ਸੀ।

ਪ੍ਰੰਤੂ ਆਪਣੇ ਆਪ ਨੂੰ ਨਿਮਾਣਿਆਂ ਨਿਤਾਣਿਆਂ ਦਾ ਰੱਖਿਅਕ ਅਖਵਾਉਂਣ ਵਾਲੇ ਭੈਣੀ ਸਾਹਿਬ ਕੇਂਦਰ ਦੇ ਸੇਵਾਦਾਰਾਂ ਦੀ ਪੋਲ ਉਸ ਸਮੇਂ ਖੁਲ ਜਦੋਂ ਬਾਬਾ-ਬਕਾਲਾ ਵਿਖੇ ਪੂਹਲੇ ਦੇ ਕੀਤੇ ਜਾ ਰਹੇ ਸਸਕਾਰ ਸਮੇਂ ਹਲਕਾ ਵਿਧਾਇਕ,ਕੁਝ ਪੁਲਿਸ ਅਫਸਰਾਂ ਅਤੇ ਕੁਝ ਨਿਹੰਗਾਂ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਨਾਮਧਾਰੀ ਮੌਜੂਦ ਸਨ।ਪੂਹਲੇ ਪ੍ਰਤੀ ਨਾਮਧਾਰੀ ਕੇਂਦਰ ਨਾਲ ਸੰਬੰਧਿਤ ਲੋਕਾਂ ਦੀ ਹਮਦਰਦੀ ਇਹਨਾਂ ਦੇ ਸਿੱਖੀ ਪ੍ਰਤੀ ਹੇਜ ਨੂੰ ਨੰਗਾ ਕਰਦੀ ਹੈ ਪ੍ਰੰਤੂ ਇਸ ਸਭ ਕੁਝ ਲਈ ਅਸੀਂ ਅਤੇ ਸਾਡੇ ਧਾਰਮਿਕ,ਰਾਜਸੀ ਰਹਿਨੁਮਾ ਜ਼ਿੰਮੇਵਾਰ ਹਨ। ਜਿਸ

ਸਮੇਂ ਨਵਾਂਸਹਿਰ ਅਦਾਲਤ ਵਿੱਚ ਪ੍ਰਹਲੇ ਖਿਲਾਫ ਇਕ ਬੇਕਸੂਰ ਨੌਜਵਾਨ ਸੁਖਦੇਵ ਸਿੰਘ ਨੂੰ ਕਤਲ ਕਰਨ ਦਾ ਪਰਚਾ ਦਰਜ ਹੋਇਆ ਸੀ ਅਤੇ ਚੰਡੀਗੜ੍ਹ ਦੇ ਗੁਰੂਦੁਆਰਾ ਸਾਹਿਬ ਵਿਖੇ ਪ੍ਰਹਲੇ ਵਲੋਂ ਅਫ਼ੀਮ ਦੀ ਕਾਸ਼ਤ ਦਾ ਪਰਚਾ ਦਰਜ ਸੀ ਉਸ ਵੇਲੇ ਦਾਸ ਬਾਬਾ ਦੀਪ ਸਿੰਘ ਹੋਰਾਂ ਨੂੰ ਨਾਲ ਲੈ ਕੇ ਉਸ ਸਮੇਂ ਦੇ ਅਕਾਲ ਤਖ਼ਤ ਦੇ ਜਥੇਦਾਰ ਵੇਦਾਂਤੀ ਨੂੰ ਮਿਲਿਆ ਪ੍ਰੰਤੂ ਜਥੇਦਾਰ ਅਤੇ ਉਹਨਾਂ ਦੇ ਪੀ.ਏ.ਨੇ ਇਸ ਬਾਰੇ ਕਾਰਵਾਈ ਕਰਨ ਦਾ ਭਰੋਸਾ ਦਿੱਤਾ ਅਤੇ ਕਾਗਜ਼ ਪੱਤਰ ਲੈ ਲਏ ਅਤੇ ਕੋਈ ਕਾਰਵਾਈ ਨਾ ਕੀਤੀ। ਜੇਕਰ ਉਸ ਸਮੇਂ ਹੀ ਪ੍ਰਹਲੇ ਖਿਲਾਫ਼ ਕਾਨੂੰਨੀ ਕਾਰਵਾਈ ਦੇ ਨਾਲ-ਨਾਲ ਕੋਈ ਕੌਮੀ ਸੰਦੇਸ਼ ਵੀ ਜਾਰੀ ਹੋਇਆ ਹੁੰਦਾ ਤਾਂ ਅੱਜ ਸ਼ਾਇਦ ਸਥਿਤੀ ਕੁਝ ਹੋਰ ਹੁੰਦੀ। ਨਾਮਧਾਰੀ,ਸੰਘ ਅਤੇ ਪ੍ਰਹਲਾ ਉਸੇ ਹੀ ਸਿੱਖ ਵਿਰੋਧੀ ਤੰਤਰ ਦੇ ਮੋਹਰੇ ਹਨ ਜਿਹੜਾ ਸਿੱਖ ਕੌਮ ਕੌਮ ਨੂੰ ਬਿਪਰਵਾਦ ਦੇ ਖ਼ਾਰੇ ਸਮੁੰਦਰ ਵਿੱਚ ਡੋਬਣਾ ਚਾਹੁੰਦਾ ਹੈ। ਕਿੰਨਾਂ ਕੁ ਚਿਰ ਅਸੀਂ ਅੱਖੀ ਮੀਟੀ ਸਭ ਕੁਝ ਸਵੀਕਾਰ ਕਰਦੇ ਰਹਾਂਗੇ। ਪੰਜਾਬ ਦੀ ਧਰਤੀ ਤੇ ਜਿੱਥੇ ਸੰਘ ਰਾਜਸੀ ਤੰਤਰ ਉਪਰ ਹਾਵੀ ਹੋ ਕੇ ਆਪਣਾ ਆਧਾਰ ਬਣਾ ਰਿਹਾ ਹੈ ਉਥੇ ਨਾਲ ਨਾਲ ਹੀ ਸਿੱਖ ਵਿਚਾਰਧਾਰਾ ਵਿਰੋਧੀ ਡੇਰੇਦਾਰਾਂ ਨੂੰ ਵੀ ਹਵਾ ਦੇ ਰਿਹਾ ਹੈ। ਨਾਮਧਾਰੀਆਂ ਨਾਲ ਸੰਬੰਧ ਦੇਹਧਾਰੀ ਪੂਜਾ ਨੂੰ ਵਧਾਉਣ ਦਾ ਸਾਜਿਸ਼ੀ ਯਤਨ ਹੈ ਤਾਂ ਜੋ ਵੱਧ ਤੋਂ ਵੱਧ ਸਿੱਖਾਂ ਨੂੰ ਸ਼ਬਦ ਗੁਰੂ ਨਾਲੋਂ ਤੋੜਿਆਂ ਜਾ ਸਕੇ ਅਤੇ ਇਹਨਾਂ ਡੇਰੇਦਾਰਾਂ ਵਲੋਂ ਪ੍ਰਹਲੇ ਵਰਗੇ ਵਹਿਸ਼ੀ ਇਨਸਾਨ ਨਾਲ ਹਮਦਰਦੀ ਇਸ ਗੱਲ ਦੀ ਸੂਚਕ ਹੈ ਕਿ ਅਜਿਹੇ ਦਰਿੰਦਿਆਂ ਰਾਹੀਂ ਸਿੱਖਾਂ ਵਿੱਚ ਉਭਰਦੀ ਅਜ਼ਾਦੀ ਹੋਂਦ,ਹਸਤੀ ਦੀ ਸੋਚ ਨੂੰ ਖ਼ਤਮ ਕੀਤਾ ਜਾਵੇ।



# ਪੂਹਲੇ ਦੇ ਕੇਸਾਂ ਦਾ ਵੇਰਵਾ

ਸੁਖਦੇਵ ਸਿੰਘ ਨਿਹੰਗ (੨੬) ਪੁੱਤਰ ਸੁਭਾਸ਼ ਚੰਦ, ਕੌਮ ਖੱਤਰੀ ਪਿੰਡ ਘੁੰਮਣ ਖੁਰਦ, ਜਿਲ੍ਹਾ ਗੁਰਦਾਸਪੁਰ ਦਾ ਮਿਤੀ ੧੯-੦੬-੨੦੦੨ ਰਾਤ ਨੂੰ (ਡੇਰਾ ਬਾਬਾ ਜੌੜਾ ਪੀਰ) ਦੀ ਜਗ੍ਹਾ ਤੇ ਕਸਬਾ ਬਹਿਰਾਮ, ਥਾਣਾ ਬੰਗਾ, ਜਿਲ੍ਹਾ ਨਵਾਂਸ਼ਹਿਰ ਵਿੱਚ ਬੜੀ ਬੇਰਹਮੀ ਨਾਲ ਕਤਲ ਕੀਤਾ ਗਿਆ ਸੀ। ਸਬੰਧੀ ਐਫ.ਆਈ.ਆਰ ਨੰ: ੧੫੨ ਮਿਤੀ ੨੦-੬-੨੦੦੨ ਧਾਰਾ ੩੦੨, ੧੪੮, ੧੪੯, ੩੪ ਆਈ.ਪੀ.ਸੀ. ਤਹਿਤ ਥਾਣਾ ਬੰਗਾ, ਜਿਲ੍ਹਾ ਨਵਾਂ ਸ਼ਹਿਰ ਵਿਚ ਦਰਜ ਹੋਈ।

ਪੁਲਿਸ ਦੀ ਪੜਤਾਲ ਤੇ ਆਖਰੀ ਸਮੇਂ (ਸੁਖਦੇਵ ਸਿੰਘ ਨਿਹੰਗ) ਨੂੰ ਪੂਹਲਾ ਅਤੇ ਉਸ ਦੇ ਸਾਥੀ ਕੁੱਟ ਮਾਰ ਕਰਦੇ ਦੇਖੇ ਤੇ ਬਲਵੀਰ ਸਿੰਘ ਪੁੱਤਰ ਗੁਰਦਿਆਲ ਸਿੰਘ ਅਤੇ ਪਿਆਰਾ ਸਿੰਘ ਪੁੱਤਰ ਪ੍ਰਤਾਪ ਸਿੰਘ ਪਿੰਡ ਪੂਹਲਾ, ਤਹਿਸੀਲ ਪੱਟੀ, ਜਿਲਾ ਅੰਮ੍ਰਿਤਸਰ ਵਲੋਂ ਬਿਆਨ ਕਲਮ ਬੰਦ ਕਰਵਾਏ ਗਏ ਜਿਸ ਦੇ ਅਧਾਰ ਤੇ ਕਤਲ ਦੀ ਤਫਤੀਸ਼ ਕਰਦਿਆਂ ਅਜੀਤ ਸਿੰਘ ਪੂਹਲਾ ਤੇ ਇਸ ਦੇ ੮ ਸਾਥੀਆਂ ਨੂੰ ਮਿਤੀ ੨੯ ਜੁਲਾਈ ੨੦੦੪ ਨੂੰ ਨਵਾਂ ਸ਼ਹਿਰ ਪੁਲਿਸ ਨੇ ਗ੍ਰਿਫ਼ਤਾਰ ਕੀਤਾ ਸੀ। ਇਸ ਕਤਲ ਕੇਸ ਵਿੱਚ ਅਜੀਤ ਸਿੰਘ ਪੂਹਲਾ ਸਮੇਤ ੯ ਦੋਸ਼ੀ ਅਦਾਲਤ ਵਿਚ ਪੇਸ਼ ਕੀਤੇ ਗਏ ਅਤੇ ਕੇਸ ਚਲਦਾ ਰਿਹਾ।

੧. ਅਜੀਤ ਸਿੰਘ ਪੂਹਲਾ ਪੁੱਤਰ ਨਾਹਰ ਸਿੰਘ ਪਿੰਡ ਪੂਹਲਾ, ਤਹਿਸੀਲ ਪੱਟੀ, ਥਾਣਾ ਭਿਖੀਵਿੰਡ, ਜਿਲ੍ਹਾ ਅੰਮ੍ਰਿਤਸਰ।

੨. ਉਂਕਾਰ ਸਿੰਘ ਖਾਸ਼ੀ ਪੁੱਤਰ ਮਹਿੰਗਾ ਸਿੰਘ, ਪਿੰਡ ਪੂਹਲਾ, ਤਹਿਸੀਲ ਪੱਟੀ, ਥਾਣਾ ਭਿਖੀਵਿੰਡ, ਜਿਲ੍ਹਾ ਅੰਮ੍ਰਿਤਸਰ।

੩. ਕਰਨੈਲ ਸਿੰਘ ਪੁੱਤਰ ਚਰਨ ਸਿੰਘ, ਪਿੰਡ ਖਡੂਰ ਸਾਹਿਬ, ਜਿਲ੍ਹਾ ਤਰਨਤਾਰਨ।

੪. ਗੁਰਮੇਲ ਸਿੰਘ ਪੁੱਤਰ ਜਗਤਾਰ ਸਿੰਘ ਪਿੰਡ ਪੂਹਲਾ, ਜਿਲ੍ਹਾ ਅੰਮ੍ਰਿਤਸਰ।

੫. ਬਲਵਿੰਦਰ ਸਿੰਘ ਸੈਕਟਰੀ ਪੁੱਤਰ ਤਰਲੋਚਨ ਸਿੰਘ ਪਿੰਡ ਸੈਦਪੁਰ, ਥਾਣਾ ਬੋਹਾ, ਜਿਲ੍ਹਾ ਮਾਨਸਾ।

੬. ਗੁਰਦਿਆਲ ਸਿੰਘ ਡੀ.ਸੀ. ਪੁੱਤਰ ਗੁਰਦੀਪ ਸਿੰਘ ਪਿੰਡ ਬਰਿਆਰ, ਥਾਣਾ ਘੁਮਾਣ, ਜਿਲ੍ਹਾ ਗੁਰਦਾਸਪੁਰ।

੭. ਰਛਪਾਲ ਸਿੰਘ ਕਾਲਾ ਪੁੱਤਰ ਗੁਰਦੀਪ ਸਿੰਘ ਪਿੰਡ ਬਰਿਆਰ, ਥਾਣਾ ਘੁਮਾਣ, ਜਿਲ੍ਹਾ ਗੁਰਦਾਸਪੁਰ।

੮. ਲੱਖਾ ਸਿੰਘ ਪੁੱਤਰ ਅਜੀਤ ਸਿੰਘ ਪਿੰਡ ਚੁੰਗ, ਥਾਣਾ ਮਹਿਤਾਚੌਂਕ, ਅੰਮ੍ਰਿਤਸਰ।

੯. ਗੁਰਬਚਨ ਸਿੰਘ ਪੁੱਤਰ ਕਰਤਾਰ ਸਿੰਘ ਪਿੰਡ ਪੂਹਲਾ, ਥਾਣਾ ਭਿਖੀਵਿੰਡ, ਜਿਲ੍ਹਾ ਅੰਮ੍ਰਿਤਸਰ।

ਪੂਹਲੇ ਖਿਲਾਫ ਵੱਖ-ਵੱਖ ਅਦਾਲਤਾਂ ਵਿਚ ਚੱਲ ਰਹੇ ਕੇਸਾਂ ਦਾ ਵੇਰਵਾ :

੨. ਐਫ.ਆਈ.ਆਰ. ਨੰ: ੨੫੦ ਮਿਤੀ ੧-੭-੧੯੮੦ ਨੂੰ ਧਾਰਾ ੩੦੭, ੧੪੮, ੧੪੯, ਆਈ.ਪੀ.ਸੀ. ਤਹਿਤ ਥਾਣਾ ਕੋਤਵਾਲੀ ਲੁਧਿਆਣਾ, ਪੂਹਲਾ ਦੇ ਪਹਿਲੇ ਨਾਂ ਜਸਵਿੰਦਰ ਸਿੰਘ ਉਰਫ ਗੁੱਡੂ ਫਾਈਟਰ ਪੁੱਤਰ ਨਾਹਰ ਸਿੰਘ, ਵਾਸੀ ਸਰਾਭਾ ਨਗਰ, ਲੁਧਿਆਣਾ ਦੇ ਨਾਂ ਤੇ ਦਰਜ ਹੈ ਜਿਸ ਵਿੱਚ ਗੁਰਚਰਨ ਸਿੰਘ ਪੁੱਤਰ ਸਾਧੂ ਸਿੰਘ ਟਾਊਨ ਹਾਲ ਰੋਡ, ਲੁਧਿਆਣਾ ਤੇ ਗੋਲੀ ਚਲਾਈ ਜਿਸ ਵਿਚ ਪੀ.ਓ. (ਭਗੌੜਾ) ਕਰਾਰ ਦਿੱਤਾ ਗਿਆ ਸੀ। ਕੇਸ ਲੁਧਿਆਣਾ ਜਸਪਾਲ ਵਰਮਾ ਦੀ ਅਦਾਲਤ ਵਿੱਚ ਚੱਲ ਰਿਹਾ ਹੈ।

੩. ਕੁਲਵੰਤ ਸਿੰਘ ਪੁੱਤਰ ਮਲੂਕ ਸਿੰਘ ਦਾ ਗੋਇੰਦਵਾਲ ਕਤਲ ਕੀਤਾ ਐਫ.ਆਈ.ਆਰ. ਨੰ: ੧੫੧ ਮਿਤੀ ੨੫-੦੪-੧੯੮੬ ਧਾਰਾ ੩੦੨, ੩੪ ਆਈ.ਪੀ.ਸੀ ਤਹਿਤ ਥਾਣਾ ਵੈਰੋਵਾਲ, ਜਿਲ੍ਹਾ ਤਰਨ ਤਾਰਨ ਦਰਜ ਹੋਈ ਜਿਸ ਵਿਚ ਅਜੀਤ ਸਿੰਘ ਪੂਹਲਾ ਸਮੇਤ ੪ ਦੋਸ਼ੀਆਂ ਖਿਲਾਫ ਪਰਚਾ ਦਰਜ ਹੋਇਆ ਅਜੇ ਤੱਕ ਉਸ ਕੇਸ ਵਿੱਚ ਗ੍ਰਿਫਤਾਰੀ ਨਹੀਂ ਪਈ। ਹੁਣ ਹਾਈ ਕੋਰਟ ਵਿੱਚ ਪਟੀਸ਼ਨ ਪਾਈ ਹੈ।

੪. ਇਕ ਪਰਿਵਾਰ ਦੇ ੭ ਜੀਆਂ ਦਾ ਕਤਲ, ਜਿਸ ਵਿੱਚ ਦੁੱਧ ਚੁੰਘਦੀ ਬੱਚੀ ਸਮੇਤ ੩ ਬੱਚੇ ਸਨ, ਅਜੀਤ ਸਿੰਘ ਪੂਹਲਾ ਤੇ ਇਸ ਦੇ ਸਾਥੀਆਂ ਨੇ ਕੀਤਾ ਐਫ.ਆਈ.ਆਰ ਨੰ: ੧੧੪ ਮਿਤੀ ੧-੬-੧੯੯੧ ਧਾਰਾ ੩੦੨, ੨੫, ੫੪, ੫੯ ਆਈ.ਪੀ.ਸੀ. ਤਹਿਤ ਥਾਣਾ ਥਿਆਨ ਪੁਲਿਸ ਜਿਲਾ ਮਜੀਠਾ ਦਰਜ ਹੋਈ ਅਤੇ ਹਾਈਕੋਰਟ ਦੇ ਹੁਕਮਾਂ ਤੇ ੧੮ ਸਾਲ ਬਾਅਦ ਅੰਮ੍ਰਿਤਸਰ ਪੁਲਿਸ ਜਿਲ੍ਹਾ ਦਿਹਾਤੀ ਨੇ ਪੂਹਲਾ ਅਤੇ ਉਸ ਦੇ ਸਾਥੀਆਂ ਜੋਗਾ ਸਿੰਘ ਨੂੰ ਗ੍ਰਿਫਤਾਰ ਕੀਤਾ ਸੀ ਅਤੇ ਅੰਮ੍ਰਿਤਸਰ ਜੇਲ੍ਹ ਵਿਚ ਬੰਦ ਸੀ ਜਿਥੇ ਉਹ ਸਿੰਘਾਂ ਹੱਥੋਂ ਸੋਧਿਆ ਗਿਆ।

੫. ਪਿੰਡ ਪੂਹਲਾ ਵਿੱਚ ਸੁਬੇਗ ਸਿੰਘ ਪੁਤਰ ਬਹਾਦਰ ਸਿੰਘ ਦੀ ਸਤਵੀਂ ਕਲਾਸ ਵਿਚ ਪੜ੍ਹਦੀ ੧੪ ਸਾਲ ਦੀ ਜਸਪ੍ਰੀਤ ਕੌਰ ਨੂੰ ਘਰੋਂ ਜਬਰਦਸਤੀ ਚੁੱਕ ਕੇ ਲੈ ਗਏ ਅਜੇ ਤੱਕ ਲਾਪਤਾ ਹੈ। ਐਫ.ਆਈ.ਆਰ. ਨੰ: ੧੨੨ ਮਿਤੀ ੧੩-੮-੨੦੦੦ ਧਾਰਾ ੩੬੩, ੩੬੬, ੩੪, ਆਈ.ਪੀ.ਸੀ. ਤਹਿਤ ਥਾਣਾ ਭਿਖੀਵਿੰਡ (ਤਰਨ ਤਾਰਨ) ਦਰਜ ਹੈ ਜਿਸ ਵਿਚ ਪੂਹਲੇ ਦਾ ਪੀ.ਏ. ਕਰਤਾਰ ਸਿੰਘ ਪੀ.ਓ. (ਭਗੌੜਾ) ਕਰਾਰ ਹੈ।

੬. ਮੋਹਣ ਸਿੰਘ ਨਿਹੰਗ ਅਗਵਾ ਕਰਕੇ ਕਤਲ ਕਰ ਦਿੱਤਾ, ਲਾਸ਼ ਖੁਰਦ ਬੁਰਦ ਕਰ ਦਿੱਤੀ, ਹਾਈ ਕੋਰਟ ਦੇ ਆਦੇਸ਼ਾਂ ਤੇ ਐਫ.ਆਈ.ਆਰ. ਨੰ: ੨੧੮ ਮਿਤੀ ੧੬-੧੦-੨੦੦੪ ਧਾਰਾ ੩੦੨, ੨੦੧, ੩੬੪, ੧੪੮, ੧੪੯ ਆਈ.ਪੀ.ਸੀ. ਤਹਿਤ ਥਾਣਾ ਸਿਟੀ ਮੋਗਾ ਦਰਜ ਹੋਈ ਜਿਸ ਵਿਚੋਂ ਜ਼ਮਾਨਤ ਤੇ ਹੈ।

੭. ਜਸਵੀਰ ਸਿੰਘ ਪੁੱਤਰ ਦਲੀਪ ਸਿੰਘ ਪਿੰਡ ਵਰਪਾਲ ਨੇੜੇ ਅੰਮ੍ਰਿਤਸਰ ਦਾ ਕਤਲ ਕਰਕੇ ਲਾਸ਼ ਖੁਰਦ ਬੁਰਦ ਕੀਤੀ, ਹਾਈ ਕੋਰਟ ਦੇ ਆਦੇਸ਼ਾਂ ਤੇ ਐਫ.ਆਈ.ਆਰ. ਨੰ: ੫,

ਮਿਤੀ ੭-੧-੨੦੦੪ ਧਾਰਾ ੩੦੨, ੨੦੧, ੩੪ ਆਈ.ਪੀ.ਸੀ ਤਹਿਤ ਥਾਣਾ ਭਿੱਖੀਵਿੰਡ ਜਿਲ੍ਹਾ ਤਰਨ ਤਾਰਨ ਦਰਜ ਹੋਈ। ਇਹ ਕੇਸ ਅੰਮ੍ਰਿਤਸਰ ਸੁਖਦੇਵ ਸਿੰਘ ਸ਼ੈਸ਼ਨ ਜੱਜ ਦੀ ਅਦਾਲਤ ਵਿੱਚ ਚੱਲ ਰਿਹਾ ਹੈ।

੮. ਪਿੰਡ ਪੂਹਲਾ ਦੇ ਗੁਰਦੁਆਰੇ ਵਿਚੋਂ ਮਿਸਤਰੀ ਨਾਗੋ ਸ਼ਰਮਾ ਅਗਵਾ ਜੋ ਅਜੇ ਤੱਕ ਵਾਪਸ ਨਹੀਂ ਆਇਆ ਸਬੰਧੀ ਪੂਹਲਾ ਤੇ ਸਾਥੀਆਂ ਤੇ ਐਫ.ਆਈ.ਆਰ. ਨੰ: ੧੬੯, ਮਿਤੀ ੧੫-੧੦-੨੦੦੩ ਧਾਰਾ ੩੨੩, ੩੪੧, ੪੨੭, ੫੦੬, ੧੪੮, ੧੪੯ ਆਈ.ਪੀ.ਸੀ ਤਹਿਤ ਥਾਣਾ ਭਿੱਖੀਵਿੰਡ, ਤਰਨ ਤਾਰਨ ਵਿਚ ਦਰਜ ਹੈ। ਕੇਸ ਪੱਟੀ ਅਦਾਲਤ ਵਿਚ ਚੱਲ ਰਿਹਾ ਹੈ।

੯. ਗੁ: ਨਾਨਕ ਸਾਗਰ ਸੈਕਟਰ ੩੯-ਸੀ, ਚੰਡੀਗੜ੍ਹ ਵਿੱਚ ਡੋਡੇ (ਅਫ਼ੀਮ) ਬੀਜੇ ਹੋਏ ਫੜਨ ਤੇ ਐਫ.ਆਈ.ਆਰ ਨੰ: ੯੯ ਮਿਤੀ ੮-੩-੨੦੦੪ ਧਾਰਾ ੧੮ ਐਨ.ਡੀ.ਪੀ.ਐਸ. ਤਹਿਤ ਥਾਣਾ ਸੈਕਟਰ ੩੯-ਸੀ ਚੰਡੀਗੜ੍ਹ ਦਰਜ ਹੈ। ਸ਼ੈਸ਼ਨ ਕੋਰਟ ਚੰਡੀਗੜ੍ਹ ਵਿੱਚ ਕੇਸ ਚੱਲ ਰਿਹਾ ਹੈ।

੧੦. ਸੂਬੇਦਾਰ ਹਰਭਜਨ ਸਿੰਘ ਪਿੰਡ ਘੁਮਾਣ, ਗੁਰਦਾਸਪੁਰ ਨਾਲ ੫ ਲੱਖ ਦੀ ਠੱਗੀ ਮਾਰਨ ਤੇ ਐਫ.ਆਈ.ਆਰ. ਨੰ: ੮ ਮਿਤੀ ੧੮-੧-੨੦੦੫ ਧਾਰਾ ੪੨੦, ੫੦੬ ਆਈ.ਪੀ.ਸੀ. ਤਹਿਤ ਥਾਣਾ ਘੁਮਾਣ, ਪੁਲਿਸ ਜਿਲ੍ਹਾ ਬਟਾਲਾ ਦਰਜ ਹੈ ਕੇਸ ਬਟਾਲਾ ਅਦਾਲਤ ਵਿਚ ਚੱਲਦਾ ਹੈ।



ਇਕ ਦਰਿੰਦੇ ਦੀ ਵਹਿਸ਼ਤ ਦਾ ਅੰਤ....

# ਸਿੰਘਾਂ ਦਾ ਵਿਲੱਖਣ ਕਾਰਨਾਮਾ

ਅੰਮ੍ਰਿਤਸਰ ਦੀ ਕੇਂਦਰੀ ਜੇਲ੍ਹ ਗੁਮਟਾਲਾ ਵਿਚ ਅਜੀਤ ਸਿਹੁ ਪੂਹਲਾ (ਅਖੌਤੀ ਨਿਹੰਗ ਮੁਖੀ ਤਰਨਾ ਦਲ) ਨੂੰ ਕੀਤੀ ਦਾ ਫ਼ਲ ਭੁਗਤਾ ਕੇ ਸਿੱਖ ਨੌਜਵਾਨਾਂ ਨੇ ਕੌਮੀ ਗੌਰਤ ਅਤੇ ਅਣਖ ਦੀ ਵਿਚਾਰਧਾਰਾ ਨੂੰ ਮੁੜ ਇਸ ਦਹਾਕੇ ਵਿਚ ਸੁਰਜੀਤ ਕੀਤਾ ਹੈ। ਪੰਜਾਬ ਵਿਚ ਨਸ਼ਿਆਂ ਅਤੇ ਪਤਿਤਪੁਣੇ ਦਾ ਮੂਲ ਕਾਰਨ ਭਾਵੇਂ ਸਾਡੇ ਧਾਰਮਿਕ ਅਤੇ ਰਾਜਨੀਤਕ ਰਹਿਬਰਾਂ ਦੀ ਕਥਨੀ ਅਤੇ ਕਰਨੀ ਦਾ ਅੰਤਰ ਹੈ ਪ੍ਰੰਤੂ ਇਸ ਵਾਕਿਆ ਨੂੰ ਸਰੰਜ਼ਾਮ ਦੇ ਕੇ ਸਿੰਘ ਸੂਰਮਿਆਂ ਨੇ ਸਾਬਿਤ ਕਰ ਦਿੱਤਾ ਹੈ ਕਿ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਦੇ ਵਾਰਿਸਾਂ ਵਿਚ ਪਿਤਰੀ ਤੌਰ ਲਹੂ ਵਾਂਗ ਰਗਾਂ ਵਿਚ ਵਹਿੰਦੀ ਅਣਖ ਦੀ ਕਣੀ ਅਜੇ ਖਤਮ ਨਹੀਂ ਹੋਈ ਅਤੇ ਨਾਂ ਹੀ ਹੋ ਸਕਦੀ ਹੈ'

ਪੂਹਲੇ ਵਰਗੇ ਦੁਸ਼ਟ ਦਾ ਐਸਾ ਅੰਤ ਪਾਪੀ ਦੀ ਮੌਤ ਦਾ ਕਾਰਨ ਪਾਪ ਮਹਾਂਬਲੀ ਦਾ ਹੀ ਪ੍ਰਤੱਖ ਵਰਤਾਰਾ ਹੈ ਜੋ 'ਅਹਿ ਕਰ ਕਰੇ' ਅਤੇ 'ਅਹਿ ਕਰ ਪਾਏ' ਦੇ ਆਧਾਰ ਉਪਰ ਕਾਇਮ ਹੈ। ਚੋਲੇ ਅਤੇ ਦੁਮਾਲੇ ਵਿਚ ਸਜਿਆ ਇਹ ਦਰਿੰਦਾ ਐਸਾ ਨਿਰਦਈ ਅਤੇ ਵਹਿਸ਼ੀ ਸੀ ਕਿ ਇਸ ਦੇ ਵਹਿਸ਼ਤ ਦੇ ਕਾਰਨਾਮੇ ਪੜ੍ਹ ਸੁਣ ਕੇ ਵੀ ਰੌਂਗਟੇ ਖੜੇ ਹੋ ਜਾਂਦੇ ਹਨ। ਸੱਤ-ਸੱਤ ਸਾਲ ਦੀਆਂ ਬੱਚੀਆਂ ਦੇ ਟੁਕੜੇ ਕਰ ਕੇ ਦਰਿਆਵਾਂ ਵਿਚ ਰੋੜ ਦਿੱਤੇ। ਭਾਈ ਜੋਗਾ ਸਿੰਘ ਖਾਨਪੁਰ ਦੇ ਪਰਿਵਾਰ ਉਪਰ ਜੋ ਕਹਿਰ ਢਾਹਿਆ ਉਹ ਇਸ ਦਰਿੰਦੇ ਦੀ ਵਹਿਸ਼ਤ ਦਾ ਸਿਖ਼ਰ ਸੀ। ਭਾਈ ਬਲਵਿੰਦਰ ਸਿੰਘ ਜਟਾਣਾ ਦੇ ਪਰਿਵਾਰ ਦੀ ਨਸਲਕੁਸ਼ੀ ਇਸ ਦੇ ਕਾਲੇ ਕਾਰਨਾਮਿਆਂ ਦਾ ਘਿਨਾਉਣਾ ਰੂਪ ਸੀ। ਇਸ ਨੇ ਅਨੇਕਾਂ ਬੀਬੀਆਂ ਦੇ ਸੁਹਾਗ ਉਜਾੜੇ ਅਨੇਕਾਂ ਨੂੰ ਬੇਪਤ ਕੀਤਾ ਅਤੇ ਜ਼ੁਲਮ ਢਾਹੇ।

ਕੁਦਰਤ ਦੇ ਕਾਦਰ ਨੇ ਜਿਹੜੇ ਦੋ ਸੂਰਮਿਆਂ ਭਾਈ ਨਵਤੇਜ ਸਿੰਘ ਗੁਗੂ ਬਟਾਲਾ ਅਤੇ ਭਾਈ ਹਰਚੰਦ ਸਿੰਘ ਮਾੜੀ ਕੰਬੋਕੇ ਉਪਰ ਆਪਣਾ ਮਿਹਰ ਭਰਿਆ ਹੱਥ ਰੱਖ ਕੇ ਸੇਵਾ ਲਈ ਉਹਨਾਂ ਨੂੰ ਲੋਹੇ ਤੋਂ ਕੰਚਨ ਬਣਾ ਕੌਮੀ ਨਾਇਕਾਂ ਦੇ ਰੂਪ ਵਜੋਂ ਸਥਾਪਿਤ ਕਰ ਦਿੱਤਾ ਹੈ। ਇਹ ਕੌਮੀ ਅਤੇ ਕੁਦਰਤੀ ਵਰਤਾਰਾ ਹੈ ਜਿਹੜਾ ਸਾਡੇ ਕੌਮੀ ਵਿਰਸੇ ਦਾ ਹਿੱਸਾ ਹੈ ਕਿਉਂਕਿ ਕੁਦਰਤ ਦੇ ਕਾਨੂੰਨ ਅਧੀਨ ਜਦੋਂ ਮਨੁੱਖਤਾ ਦੀ ਰਾਖੀ ਦੇ ਜਾਮਨ ਦੁਨਿਆਵੀ ਕਾਨੂੰਨ ਅਤੇ ਨਿਆਂਪ੍ਰਣਾਲੀਆਂ ਆਪਣੀਆਂ ਜ਼ਿੰਮੇਵਾਰੀਆਂ ਤੋਂ ਕਿਨਾਰਾਕਸ਼ੀ ਕਰ ਲੈਂਦੀਆਂ ਹਨ ਤਾਂ ਕੁਦਰਤ ਦਾ ਜਲਵਾ ਕਿਸੇ ਮਾਧਿਅਮ ਰਾਹੀਂ ਪ੍ਰਗਟ ਹੋ ਕੇ ਆਪਣਾ ਜ਼ਲਾਲੀ ਰੂਪ ਵਿਖਾਉਂਦਾ ਹੈ।

ਇਹ ਵੀ ਕੁਦਰਤ ਦਾ ਪ੍ਰਤੱਖ ਵਰਤਾਰਾ ਹੈ ਕਿ ਸੜਨ ਤੋਂ ਬਾਅਦ ਅਖੌਤੀ ਨਿਹੰਗ ਪੂਹਲੇ ਦਾ ਜਿਹੜਾ ਕਰੂਪ ਤਨ ਲੋਕਾਂ ਨੇ ਵੇਖਿਆ ਉਹ ਉਸਦੀ ਅਸਲੀ ਹੈਵਾਨੀਅਤ ਦਾ ਪ੍ਰਗਟਾਅ ਸੀ ਅਤੇ ਲੋਕਾਂ ਨੇ ਪ੍ਰਤੱਖ ਰੂਪ ਵਿਚ ਵੇਖਿਆ ਕਿ ਖਾਲਸਾਈ ਬਾਣੇ ਅੰਦਰ ਲੁਕੇ ਸ਼ੈਤਾਨ ਦਾ ਅਸਲ ਰੂਪ ਕੀ ਸੀ।

ਜ਼ਾਲਿਮ ਨੂੰ ਕੀਤੀ ਦਾ ਫਲ ਭੁਗਤਾਉਣਾ ਸਿੱਖ ਕੌਮ ਦੇ ਪਿਤਰੀ ਗੁਣ ਦਾ ਹਿੱਸਾ ਹੈ ਅਤੇ ਬਾਕੀ ਜ਼ੁਲਮੀਆਂ ਅਤੇ ਸਿੱਖ ਕੌਮ ਨਾਲ ਵਧੀਕੀਆਂ ਕਰਨ ਵਾਲਿਆਂ ਅਤੇ ਗੁਰਮਤਿ ਸਿਧਾਂਤਾਂ ਨਾਲ ਖਿਲਵਾੜ ਕਰਨ ਵਾਲੇ ਦੇਹਧਾਰੀਆਂ ਨੂੰ ਇਸ ਘਟਨਾ ਤੋਂ ਸਬਕ ਜ਼ਰੂਰ ਸਿਖਣਾ ਚਾਹੀਦਾ ਹੈ।

ਪੂਹਲੇ ਨੂੰ ਕੀਤੀ ਦਾ ਫਲ ਭੁਗਤਾਉਣ ਵਾਲੇ ਇਕ ਮਾੜੀ ਕੰਬੋਕੇ ਨਿਵਾਸੀ ਸੂਰਮੇ ਹਰਚੰਦ ਸਿੰਘ ਦੇ ਪਿਛੋਕੜ ਬਾਰੇ ਮੈਨੂੰ ਕੋਈ ਵਧੇਰੇ ਜਾਣਕਾਰੀ ਨਹੀਂ ਪ੍ਰੰਤੂ ਉਸ ਦੀ ਮਾਤਾ ਬਲਬੀਰ ਕੌਰ ਦਾ ਕਥਨ ਕਿ ਸਾਡੇ ਪੁੱਤਰ ਨੇ ਸੂਰਮਿਆਂ ਵਾਲਾ ਕੰਮ ਕੀਤਾ ਹੈ ਸੁਣ ਕੇ ਤਸੱਲੀ ਜ਼ਰੂਰ ਹੋਈ ਕਿ ਅਜੇ ਪੰਜਾਬ ਦੀਆਂ ਅਣਖੀਲੀਆਂ ਕੁੱਖਾਂ ਨੇ ਸੁੱਖਾ ਸਿੰਘ ਮਹਿਤਾਬ ਸਿੰਘ ਦੇ ਵਾਰਿਸ ਜੰਮਣੇ ਛੱਡੇ ਨਹੀਂ।

ਇਸ ਘਟਨਾ ਦੇ ਮੁੱਖ ਪਾਤਰ ਨਵਤੇਜ ਸਿੰਘ ਗੁਗੂ ਦਾ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ ਕਿਉਂਕਿ ਇਸ ਔਥਰੇ ਜਿਹੇ ਸੁਭਾਅ ਦੇ ਨੌਜਵਾਨ ਦਾ ਰਿਹਾਇਸ਼ੀ ਅਸਥਾਨ ਬਟਾਲੇ ਵਿਚ ਹੈ ਅਤੇ ਪਿਛਲਾ ਪਿੰਡ (ਸਖੋਵਾਲ) ਵੀ ਬਟਾਲੇ ਦੇ ਨੇੜੇ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ। ਬਟਾਲੇ ਸ਼ਹਿਰ ਦੇ ਅੰਦਰੂਨੀ ਦਾਇਰੇ ਤੋਂ ਬਾਹਰ ਸਥਿਤ ਮਸ਼ਹੂਰ ਕਲੋਨੀ ਧਰਮਪੁਰਾ ਵਿਚ ਨਵਤੇਜ ਸਿੰਘ ਦੀ ਰਿਹਾਇਸ਼ ਹੈ। ਜਿਸ ਘਰ ਵਿਚ ਬੱਬੂ ਦਾ ਪਰਿਵਾਰ ਰਹਿੰਦਾ ਹੈ ਉਸ ਘਰ ਵਿਚ ਕਦੀਂ ਫਿਜ਼ਿਕਸ ਦੇ ਮਸ਼ਹੂਰ ਪ੍ਰੋਫੈਸਰ ਭੰਡਾਰੀ ਰਿਹਾ ਕਰਦੇ ਸਨ। ਮੈਂ ਵੀ ਤਕਰੀਬਨ 1989-90 ਵਿਚ ਇਕ ਸਾਲ ਇਸ ਘਰ ਵਿਚ ਪ੍ਰੋਫੈਸਰ ਸਾਹਿਬ ਕੋਲੋਂ ਟਿਊਸ਼ਨ ਪੜ੍ਹਦਾ ਰਿਹਾ ਹਾਂ। ਗੁਗੂ ਬੇਸ਼ਕ ਜਾਤੀ ਤੌਰ ਤੇ ਮੈਨੂੰ ਸ਼ਾਇਦ ਬਿਲਕੁਲ ਨਹੀਂ ਜਾਣਦਾ ਪ੍ਰੰਤੂ ਮੈਂ ਇਸ ਨੂੰ ਕਾਫ਼ੀ ਹੱਦ ਤੱਕ ਜਾਣਦਾ ਹਾਂ।

ਇਸ ਬਾਰੇ ਪਹਿਲੀ ਵਾਰੀ ਮੈਂ ਉਸ ਸਮੇਂ ਸੁਣਿਆ ਜਦੋਂ ਬਟਾਲੇ ਸ਼ਹਿਰ ਦੇ ਮੰਨੇ ਪ੍ਰਮੰਨੇ ਅਤੇ ਉਭਰਦੇ ਬਦਮਾਸ਼ ਸ਼ੀਲੇ ਨੂੰ ਇਸ ਨੇ ਰੱਜ ਕੇ ਕੁਟਾਪਾ ਚਾੜ੍ਹਿਆ। ਘਟਨਾ ਕੁਝ ਇਉਂ ਵਾਪਰੀ,

ਬਟਾਲੇ ਦਾ ਹਾਥੀ ਗੇਟ ਇਲਾਕਾ ਬਾਲਮੀਕੀ ਬਰਾਦਰੀ ਦਾ ਗੜ੍ਹ ਹੈ। ਇਥੇ ਇਹਨਾਂ ਦਾ ਇਕੱਠ ਵੀ ਬਹੁਤ ਹੈ ਅਤੇ ਇਸ ਇਲਾਕੇ ਦਾ ਇਕ ਸ਼ੀਲਾ ਨਵੀਂ ਬਦਮਾਸ਼ੀ ਦੀ ਧਾਂਕ ਜਮਾਉਣ ਲੱਗਾ। ਹਰੇਕ ਨਾਲ ਗਾਲੀ ਗਲੋਚ ਕਰਨਾ ਅਤੇ ਹਰ ਆਉਂਦੀ ਜਾਂਦੀ ਲੜਕੀ ਨੂੰ ਅਸ਼ਲੀਲ ਟਿੱਪਣੀਆਂ ਕਰਨੀਆਂ। ਬਟਾਲੇ ਪਹਾੜੀ ਗੇਟ ਦੇ ਬਾਹਰ ਗੁਗੂ ਦਾ ਉਸ ਨਾਲ ਟਕਰਾਅ ਹੋ ਗਿਆ। ਕਿਸੇ ਗਲੋਂ ਤਕਰਾਰ ਹੋਈ ਤਾਂ ਉਸ ਦੀ ਗੱਗੂ ਨੇ ਬੜੀ ਬੇਰਹਿਮੀ ਨਾਲ ਭੁਗਤ ਸਵਾਰੀ। ਸ਼ੀਲੇ ਨੂੰ ਇਕੱਲੇ ਗੁਗੂ ਨੇ ਹੀ ਕੁੱਟ-ਕੁੱਟ ਕੇ ਲਹੂ ਲੁਹਾਨ ਕਰ ਦਿੱਤਾ। ਸ਼ੀਲੇ ਦਾ ਭਰਾ ਜੋ ਕਿ ਉਸ ਸਮੇਂ ਦੇ ਐਮ.ਐਲ.ਏ. ਅਤੇ ਮੌਜੂਦਾ ਕੇਂਦਰੀ ਰਾਜਮੰਤਰੀ ਅਸ਼ਵਨੀ ਸੇਖੜੀ ਦੇ ਬਹੁਤ ਨੇੜੇ ਸੀ ਕੁਝ ਮੁਲਾਜ਼ਮਾਂ ਅਤੇ ਹੋਰ ਸਥਾਨਿਕ ਗੁੰਡਿਆਂ ਨੂੰ ਲੈ ਕੇ ਆ ਗਿਆ। ਪਰ ਗੁਗੂ ਇਕੱਲਾ ਹੀ ਸਾਰਿਆਂ ਨਾਲ ਲੜਦਾ ਰਿਹਾ

ਅਤੇ ਏਨੇਆਂ ਜ਼ਿਆਦਾ ਨਾਲ ਲੜਦਾ ਖ਼ੁਦ ਵੀ ਜ਼ਖਮੀ ਅਤੇ ਲਹੂ-ਲੁਹਾਨ ਹੋ ਗਿਆ। ਇਥੋਂ ਦੇ ਵਸਨੀਕਾਂ ਨੂੰ ਭਾਵੇਂ ਗੁਗੂ ਨਾਲ ਕੋਈ ਕੋਈ ਦਿਲੀ ਹਮਦਰਦੀ ਨਹੀਂ ਸੀ ਪ੍ਰੰਤੂ ਇਸ ਗੱਲ ਤੋਂ ਸਾਰੇ ਖੁਸ਼ ਸਨ ਕਿ ਗੁਗੂ ਨੇ ਸ਼ੀਲੇ ਦੀ ਚੰਗੀ ਭੁਗਤ ਸਵਾਰੀ ਹੈ।

ਮੈਂ ਕੋਈ ਛੇ ਵਜੇ ਦੇ ਕਰੀਬ ਜਦੋਂ ਕਿਸੇ ਕੰਮ ਬਟਾਲੇ ਗਿਆ ਤਾਂ ਪਹਾੜੀ ਗੇਟ ਕੋਲ ਲੋਕਾਂ ਦਾ ਇਕੱਠ ਵੇਖ ਕੇ ਆਪਣੇ ਇਕ ਦੋਸਤ ਜੋ ਗੁਗੂ ਦਾ ਗੁਆਂਢੀ ਅਤੇ ਇਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਨੂੰ ਪੁੱਛਿਆ ਕਿ ਕੀ ਹੋਇਆ? ਉਸ ਨੇ ਦੱਸਿਆ ਕਿ ਸਾਡੀ ਕਲੋਨੀ ਦੇ ਵਾਸੀ ਗੁਗੂ ਦੀ ਲੜਾਈ ਹੋਈ ਹੈ ਅਤੇ ਸ਼ੀਲੇ ਨੂੰ ਗੁਗੂ ਨੇ ਚੰਗਾ ਸੋਧਾ ਲਾਇਆ ਹੈ। ਮੇਰੇ ਦੋਸਤ ਕਮਲ ਨੇ ਦੱਸਿਆ ਕਿ ਜਦੋਂ ਸ਼ੀਲੇ ਦਾ ਭਰਾ ਕਾਫੀ ਹੋਰ ਗੁੰਡਿਆਂ ਨੂੰ ਲੈ ਕੇ ਭਰਾ ਦੀ ਮਦਦ ਤੇ ਆ ਗਿਆ ਤਾਂ ਸਾਰੇ ਦੁਕਾਨਦਾਰਾਂ ਨੇ ਹਮਦਰਦੀ ਜਿਤਾਉਂਦਿਆਂ ਗੁਗੂ (ਨਵਤੇਜ ਸਿੰਘ) ਨੂੰ ਕਿਹਾ ਕਿ ਉਹ ਬਹੁਤ ਜ਼ਿਆਦਾ ਜਣੇ ਇਕੱਠੇ ਹੋ ਕੇ ਆ ਗਏ ਹਨ ਤੂੰ ਭੱਜ ਜਾ ਤਾਂ ਗੁਗੂ ਕਹਿੰਦਾ, "ਮਰਨੀ ਮਰ ਜਾਊਂ, ਪਰ ਮਰਦ ਦਾ ਪੁੱਤ ਮੈਦਾਨ ਛੱਡ ਕੇ ਨਹੀਂ ਭੱਜਦਾ।" ਤੇ ਅਖੀਰ ਉਵੇਂ ਹੀ ਹੋਇਆ ਲੜਦਾ ਲੜਦਾ ਜ਼ਖਮੀ ਹੋ ਗਿਆ ਪ੍ਰੰਤੂ ਲੜਾਈ ਵਿੱਚੋਂ ਭੱਜਿਆ ਨਾ।

ਕਮਲ ਕੋਲੋਂ ਸਾਰੀ ਗੱਲ ਸੁਣ ਕੇ ਮੈਂ ਕਾਫ਼ੀ ਹੈਰਾਨ ਹੋਇਆ ਤੇ ਕਮਲ ਮੈਨੂੰ ਕਹਿੰਦਾ ਅਜ ਗੁਗੂ ਦੀ ਲੜਾਈ ਵੇਖ ਕੇ ਸੁਖ ਸਾਨੂੰ ਤੇਰੀ ਲੜਾਈ ਚੇਤੇ ਆ ਗਈ। ਕਿਉਂ ਕਿ 1989 ਵਿਚ ਸਾਡੀ ਵੀ ਏਸੇ ਜਗ੍ਹਾ ਉਪਰ ਹੀ ਲਹੂ ਡੋਲਵੀਂ ਲੜਾਈ ਹੋਈ ਸੀ ਅਤੇ ਸਾਡੇ ਇਕ ਸਾਥੀ ਨੂੰ ਬਹੁਤ ਸੱਟਾ ਲੱਗ ਗਈਆਂ ਸਨ। ਮੇਰੀ ਜਾਚੇ ਕਦੀਂ ਵੀ ਆਪਣੇ ਬਾਰੇ ਵਧਾ ਚੜਾ ਕੇ ਗਲਤ ਬਿਆਨੀ ਨਹੀਂ ਕਰਨੀ ਚਾਹੀਦੀ ਅਸੀਂ ਤਿੰਨ ਜਾਣੇ ਇਸ ਜਗ੍ਹਾ ਤੋਂ ਬੜੀ ਮੁਸ਼ਕਲ ਨਾਲ ਬਚੇ ਸੀ ਪਰ ਗੁਗੂ ਦੀ ਸ਼ੇਰਦਿਲੀ ਬਾਰੇ ਸੁਣ ਕੇ ਮੈਨੂੰ ਵਧੀਆ ਲੱਗ ਰਿਹਾ ਸੀ।

ਜਿਸ ਕਲੋਨੀ ਵਿਚ ਗੁਗੂ ਦਾ ਘਰ ਹੈ ਉਥੇ ਤਕਰੀਬਨ ਮੈਂ ਅਕਸਰ ਆਉਂਦਾ ਜਾਂਦਾ ਰਹਿੰਦਾ ਹਾਂ ਅਤੇ ਗੁਗੂ ਨਾਲ ਮੇਰੇ ਵਾਕਿਫ਼ ਦੋਸਤਾਂ ਦੀ ਕਾਫ਼ੀ ਜਾਣ-ਪਹਿਚਾਣ ਹੈ ਪ੍ਰੰਤੂ ਮੇਰੀ ਕੋਈ ਸਿੱਧੀ ਵਾਕਫ਼ੀਅਤ ਨਹੀਂ ਸੀ।

ਇਕ ਦਿਨ ਸ਼ਾਮ ਨੂੰ ਮੈਂ ਪਹਾੜੀ ਗੇਟ ਹੀ ਆਪਣੇ ਦੋਸਤ ਕਮਲ ਦੀ ਦੁਕਾਨ ਤੇ ਬੈਠਾ ਸੀ ਇਕ ਲਾਲ ਰੰਗ ਦੀ ਫ਼ਰੇਰੀ ਕਾਰ (Fereri) ਜਿਸ ਵਿਚ ਲੱਗੇ ਐਂਪਲੀਫਾਇਰ ਕਰਕੇ ਅੰਗਰੇਜ਼ੀ ਸੰਗੀਤ ਦੀਆਂ ਧੁਨਾਂ ਨਾਲ ਸਾਰਾ ਬਾਜ਼ਾਰ ਹੀ ਗੂੰਜ ਰਿਹਾ ਸੀ ਆ ਕੇ ਰੁਕੀ। ਇਕ ਕਲੀਨ ਸ਼ੇਵਨ, ਦਰਮਿਆਨੇ ਕੱਦ ਅਤੇ ਗਠੀਲੇ ਸਰੀਰ ਦਾ ਨੌਜਵਾਨ ਕਾਰ ਵਿਚੋਂ ਬਾਹਰ ਨਿਕਲਿਆ। ਹਸੂੰ-ਹਸੂੰ ਕਰਕੇ ਚਿਹਰੇ ਵਾਲੇ ਇਸ ਨੌਜਵਾਨ (ਜਿਸ ਦੀ ਸ਼ਰਟ ਉਪਰ Don ਲਿਖਿਆ ਸੀ) ਨੇ ਕਮਲ ਨਾਲ ਕੁਝ ਹਾਸੇ-ਮਜ਼ਾਕ ਦੀਆਂ ਗੱਲਾਂ ਕੀਤੀਆਂ ਅਤੇ ਫਿਰ ਜਲਦੀ ਹੀ ਚਲਾ ਗਿਆ। ਉਸ ਦਾ ਜਾਣ ਤੋਂ ਬਾਅਦ ਮੈਨੂੰ ਕਮਲ ਨੇ ਦੱਸਿਆ ਕਿ ਇਹੀ ਗੁਗੂ ਡਾਨ ਹੈ ਜਿਸ ਨੇ ਸ਼ੀਲਾ ਬਦਮਾਸ਼ ਕੁੱਟਿਆ ਸੀ। ਮੈਨੂੰ ਉਸ ਨੂੰ ਵੇਖਣਾ ਚੰਗਾ ਲੱਗਾ, ਜਦੋਂ ਉਸ ਨੇ ਲਾਲ ਰੰਗ ਦੀ ਫਰੇਰੀ ਕਾਰ ਅਗਾਂਹ ਤੋਰੀ ਤਾਂ ਕਾਰ ਦੇ ਪਿਛਲੇ ਕਾਲੇ ਸ਼ੀਸ਼ੇ ਤੇ ਵੀ ਡਾਨ (Don) ਲਿਖਿਆ ਹੋਇਆ ਸੀ। ਮੇਰੇ ਖ਼ਿਆਲ ਅਨੁਸਾਰ ਗੁਗੂ ਦੀ ਉਮਰ ਉਦੋਂ ਕੋਈ 23-24 ਸਾਲ ਦੀ ਸ਼ਾਇਦ ਹੋਵੇਗੀ।

ਅਜੇ ਅਸੀਂ ਗੁਗੂ ਦੇ ਕਾਰਨਾਮਿਆਂ ਦੀਆਂ ਗੱਲਾਂ ਕਰ ਹੀ ਰਹੇ ਸੀ ਕਿ ਸੜਕ ਨਿਰਮਾਣ ਵਿਭਾਗ ਵਿਚ ਇਕ ਰਿਟਾਇਰ ਹਿੰਦੂ ਬਜ਼ੁਰਗ ਸੱਜਣ ਆ ਗਏ ਤੇ ਕਮਲ ਨੂੰ ਕਹਿੰਦੇ "ਬੇਟਾ, ਆਹ ਗੁਗੂ ਡਾਨ ਪਤਾ ਨਹੀਂ ਕਿਹੜੀ ਮਿੱਟੀ ਦਾ ਬਣਿਆ ਈ, ਪੁਲਿਸ ਵਾਲਿਆਂ ਇਹਦੀ ਗੱਡੀ ਰੋਕ ਕੇ ਕਿਹਾ ਕਿ ਤੂੰ ਗੱਡੀ ਪਿੱਛੇ ਡਾਨ ਕਿਉਂ ਲਿਖਵਾਇਆ ਤਾਂ ਇਹ ਥਾਣੇਦਾਰ ਦੇ ਗੱਲ ਪੈ ਗਿਆ ਤੇ ਕਹਿੰਦੇ ਤੂੰ ਜੋ ਕਰਨਾ ਕਰ ਲੈ, ਜਿਹੜਾ ਕੇਸ ਬਣਾਉਣਾ ਬਣਾ ਲੈ, ਜਿਹੜੀ ਕੈਦ ਕਰਾਉਣੀ ਆ, ਕਰਵਾ ਲੈ, ਮੈਂ ਤਾਂ ਇੰਝ ਈ ਘੁੰਮਣਾ ਈ।"

ਕਮਲ ਕਹਿੰਦਾ ਕਿ ਇਹ ਤਾਂ ਗੁਗੂ ਦੀ ਆਦਤ ਐ, ਪਰ ਇਕ ਗੱਲ ਆ ਕਿ ਕਿਸੇ ਮਾੜੇ ਮੋਟੇ ਨਾਲ ਪੰਗਾ ਨਹੀਂ ਲੈਂਦਾ, ਪੰਗਾ ਵੀ ਤਕੜੇ ਤੇ ਬਹੁਤ ਵੇਹਰੇ ਨਾਲ ਹੀ ਲੈਂਦਾ, ਭਾਵੇਂ ਕੱਦ ਦਾ ਛੋਟਾ ਪਰ ਲੜਾਈ ਤੋਂ ਪਿਛੇ ਨਹੀਂ ਪੈਂਦਾ ਅਤੇ ਨਾ ਹੀ ਭੱਜਦਾ।

ਖੈਰ! ਮੈਂ ਅਕਸਰ ਜਿਥੇ ਜਾ ਕੇ ਬਟਾਲੇ ਆਪਣੇ ਦੋਸਤ ਕੋਲ ਬੈਠਦਾ ਇਸ ਦਾ ਘਰ ਨੇੜੇ ਹੋਣ ਕਰਕੇ ਇਹ (ਗੁਗੂ) ਕਦੀਂ ਕਾਰ ਜਾਂ ਮੋਟਰਸਾਈਕਲ ਉਪਰ ਲੰਘਦਾ ਅਤੇ ਇਸ ਬਾਰੇ ਜ਼ਿਕਰ ਵੀ ਜ਼ਰੂਰ ਛਿੜਦਾ।

ਕਦੀਂ ਗੱਲੀਂ ਹੁੰਦੀਆਂ ਗੁਗੂ ਨੇ ਅਰਬਨ ਅਸਟੇਟ ਕਿਸੇ ਨੂੰ ਕੁਟਿਆ, ਕਿਸੇ ਦਾ ਗੁੱਟ ਵੱਢਿਆ ਤੇ ਕਦੀ ਕਿਸੇ ਨੂੰ ਵੰਗਾਰਿਆ। ਕੁਝ ਸਮੇਂ ਬਾਅਦ ਇਕ ਹੋਰ ਘਟਨਾ ਵਾਪਰੀ ਜਦੋਂ ਕੈਪਟਨ ਅਮਰਿੰਦਰ ਸਿੰਘ ਬਟਾਲੇ ਆਇਆ ਤਾਂ ਉਸ ਦੇ ਸਵਾਗਤੀ ਸਮਾਰੋਹ ਵਿਚ ਸ਼ਾਮਿਲ ਨੌਜਵਾਨਾਂ ਵਿਚੋਂ ਕਿਸੇ ਗੱਲ ਤੋਂ ਦੋ ਗੁੱਟਾਂ ਵਿਚ ਤਕਰਾਰ ਹੋਈ ਅਤੇ ਗੋਲੀ ਚੱਲ ਗਈ। ਇਕ ਧਿਰ ਦੇ ਨੌਜਵਾਨ ਰਾਣੇ (ਵਾਸੀ ਧਾਰੋਵਾਲੀ) ਨੂੰ ਵੀ ਗੋਲੀ ਲੱਗੀ ਪ੍ਰੰਤੂ ਜਾਨੀ ਨੁਕਸਾਨ ਹੋਣ ਤੋਂ ਬਚਾਅ ਹੋ ਗਿਆ। ਗੋਲੀ ਲੱਗਣ ਵਾਲੀ ਧਿਰ ਦਾ ਦੋਸ਼ ਸੀ ਕਿ ਗੋਲੀ ਗੁਗੂ ਨੇ ਚਲਾਈ ਹੈ। ਖ਼ੈਰ ! ਕੁਝ ਦੋਹਾਂ ਧਿਰਾਂ ਦੇ ਸਾਂਝੇ ਸੱਜਣ ਵਿਚ ਪਏ ਅਤੇ ਗੱਲ ਰਾਜ਼ੀਨਾਵੇਂ ਵਾਲੇ ਪਾਸੇ ਤੁਰ ਪਈ ਸੀ। ਇਸ ਰਾਜ਼ੀਨਾਵੇਂ ਦੀ ਪ੍ਰਕ੍ਰਿਆ ਵਿਚ ਸ਼ਾਮਿਲ ਇਕ ਵੀਰ ਨੂੰ ਜਦੋਂ ਮੈਂ ਹੁਣ ਪੁਛਿਆ ਤਾਂ ਕਹਿੰਦਾ, "ਸੁਖ ਵੀਰ ਜੀ, ਮੈਨੂੰ ਪਤਾ ਤੁਸੀਂ ਲਿਖਣਾ, ਪਰ ਮੇਰਾ ਨਾਮ ਨਾ ਦਿਓ ਜਿਸ ਦਿਨ ਸਾਡਾ ਰਾਜ਼ੀਨਾਵਾਂ ਹੋ ਰਿਹਾ ਸੀ ਤਾਂ ਗੁਗੂ ਕਹਿੰਦਾ ਯਾਰ! ਅਸੀਂ ਆਪਸ ਵਿਚ ਤਾਂ ਐਵੇਂ ਈ ਲੜਦੇ ਰਹਿੰਦੇ ਆਂ, ਜ਼ਰੂਰ ਈ ਮਰਨਾ ਤਾਂ ਕੋਈ ਚੰਗਾ ਕੰਮ ਕਰ ਕੇ ਮਰੀਏ।"

ਮੈਨੂੰ ਇਸ ਗੱਲ ਤੋਂ ਗੁਗੂ ਦੀ ਅੰਦਰੂਨੀ ਸੋਚ ਦੇ ਅਹਿਸਾਸ ਦਾ ਪਤਾ ਲੱਗਦਾ ਹੈ ਕਿ ਉਸ ਅੰਦਰ ਕੁਝ ਕਰਨ ਜਾਂ ਕੁਝ ਕਰਕੇ ਮਰਨ ਦੀ ਸੋਚ ਦੀ ਚਿੰਗਾਰੀ ਜ਼ਰੂਰ ਮੌਜੂਦ ਸੀ ਜਿਹੜੀ ਕਿਸੇ ਵੀ ਢੁਕਵੇਂ ਸਮੇਂ ਭੜਕ ਸਕਦੀ ਸੀ। ਉਸ ਅੰਦਰ ਅਣਖ ਗ਼ੈਰਤ ਅਤੇ ਬਹਾਦਰੀ ਦਾ ਲਾਵਾ ਤਾਂ ਜ਼ਰੂਰ ਸੀ ਪ੍ਰੰਤੂ ਸਹੀ ਦਿਸ਼ਾ ਨਾ ਮਿਲਣ ਕਰਕੇ ਗਲਤ ਦਿਸ਼ਾਵਾਂ ਵਿਚ ਵਹਿ ਰਿਹਾ ਸੀ।

ਕੁਝ ਹੀ ਦਿਨਾਂ ਬਾਅਦ ਗੁਗੂ ਬਾਰੇ ਅਖ਼ਬਾਰੀ ਸੁਰਖੀਆਂ ਛੱਪ ਗਈਆਂ ਕਿ ਗੁਗੂ ਨੇ ਬੇ.ਜੇ.ਪੀ. ਵਿਧਾਇਕ ਅਤੇ ਪਾਰਲੀਮਾਨੀ ਸਕੱਤਰ ਜਗਦੀਸ਼ ਰਾਜ ਸਾਹਨੀ ਦੇ ਖਾਸ ਆਦਮੀ ਅਤੇ ਭਾਜਪਾ ਗੁਰਦਾਸਪੁਰ ਜ਼ਿਲ੍ਹੇ ਦੇ ਪ੍ਰਧਾਨ ਨਰੇਸ਼ ਮਹਾਜਨ ਦੀ ਚੰਗੀ ਮਾਰਕੁਟਾਈ ਕੀਤੀ ਹੈ। ਇਹ ਘਟਨਾ ਬਟਾਲਾ ਦੇ ਨਹਿਰੂ ਗੇਟ ਦੇ ਥੋੜਾ ਅੱਗੇ ਆ ਕੇ ਗੁ.

ਸਤਿਕਰਤਾਰੀਆਂ ਨੇ ਨੇੜੇ ਵਾਪਰੀ। ਇਸ ਘਟਨਾ ਦਾ ਵੇਰਵਾ ਇਸ ਤਰ੍ਹਾਂ ਹੈ ਕਿ

ਭਾਜਪਾ ਦੇ ਸਥਾਨਿਕ ਹਿੰਦੂ ਆਗੂ ਅਤੇ ਸੰਘ ਸੰਬੰਧਿਤ ਨੇਤਾ ਨਰੇਸ਼ ਮਹਾਜਨ ਬਾਰੇ ਦੱਸਿਆ ਜਾਂਦਾ ਹੈ ਪਿਛਲੇ ਸਮਿਆਂ ਵਿਚ ਇਸ ਦੀ ਬਹੁਤ ਹੀ ਸਿੱਖ ਵਿਰੋਧੀ ਭੂਮਿਕਾ ਰਹੀ ਹੈ ਅਤੇ ਕੁਝ ਸਥਾਨਿਕ ਲੋਕ ਦੱਸਦੇ ਹਨ ਕਿ ਬਟਾਲੇ ਸ਼ਹਿਰ ਦੇ ਚੱਕਰੀ ਬਜ਼ਾਰ ਵਿਚ ਇਸ ਬੀ.ਜੇ.ਪੀ. ਨੇਤਾ ਨੇ ਇਕ ਸਿੱਖ ਦੀ ਦਸਤਾਰ ਉਤਾਰੀ, ਦਾਹੜੀ ਪੁੱਟੀ ਅਤੇ ਬਹੁਤ ਹੀ ਕੁੱਟਮਾਰ ਕੀਤੀ ਸੀ। ਅਕਸਰ ਇਹ ਸਿੱਖ ਵਿਰੋਧੀ ਟਿਪਣੀਆਂ ਵੀ ਕਰਦਾ ਰਹਿੰਦਾ ਸੀ।

ਮੇਰੇ ਖਿਆਲ ਅਨੁਸਾਰ ਜਦੋਂ ਬਟਾਲੇ ਸਿੱਖਾਂ ਨਾਲ ਜ਼ਿਆਦਤੀ ਦੀਆਂ ਘਟਨਾਵਾਂ ਵਾਪਰੀਆਂ ਉਦੋਂ ਗੁਗੂ ਬਹੁਤ ਛੋਟਾ ਹੋਵੇਗਾ ਪ੍ਰੰਤੂ ਕਿਸੇ ਨੇ ਉਸ ਦੇ ਕੰਨੀ ਪਾ ਦਿੱਤਾ ਕਿ ਨਰੇਸ਼ ਮਹਾਜਨ ਸਿੱਖ ਵਿਰੋਧੀ ਆਗੂ ਹੈ। ਗੁਗੂ ਦੇ ਮਨ ਅੰਦਰ ਉਸ ਪ੍ਰਤੀ ਰੋਹ ਵਧਦਾ ਗਿਆ ਅਤੇ ਇਕ ਦਿਨ ਗੁਗੂ ਨੇ ਉਸ ਨੂੰ ਸ਼ਰੇਆਮ ਬਾਜ਼ਾਰ ਵਿਚ ਫੜ ਕੇ ਬੁਰੀ ਤਰ੍ਹਾਂ ਕੁੱਟਣਾ ਸ਼ੁਰੂ ਕਰ ਦਿੱਤਾ। ਕੁੱਟ ਖਾਂਦਾ ਨਰੇਸ਼ ਮਹਾਜਨ ਤਰਲੇ ਕੱਢਦਾ ਰਿਹਾ ਅਤੇ ਮਾਫ਼ੀਆਂ ਮੰਗਦਾ ਰਿਹਾ ਪ੍ਰੰਤੂ ਗੁਗੂ ਨੇ ਉਦੋਂ ਹੀ ਛੱਡਿਆ ਜਦੋਂ ਸਾਰੇ ਪਾਸੇ ਪੁਲਿਸ ਆ ਗਈ।

ਗੁਗੂ ਨਰੇਸ਼ ਮਹਾਜਨ ਨੂੰ ਜ਼ਖਮੀ ਹਾਲਤ ਵਿਚ ਕਰ ਕੇ ਆਪ ਫ਼ਰਾਰ ਹੋ ਗਿਆ। ਬੱਸ ਫਿਰ ਕੀ ਸੀ ਪਰਿਵਾਰ ਤੇ ਪੁਲਿਸ ਦਾ ਕਹਿਰ ਵੀ ਆਰੰਭ ਹੋ ਗਿਆ। ਬਟਾਲਾ ਪੁਲਿਸ ਨੇ ਇਸ ਪਰਿਵਾਰ ਨੂੰ ਬਹੁਤ ਤੰਗੀ ਦਿੱਤੀ ਪ੍ਰੰਤੂ ਗੁਗੂ ਪੁਲਿਸ ਦੇ ਹੱਥ ਨਾ ਆਇਆ। ਬਟਾਲੇ ਵਿਚ ਜਦੋਂ ਗੁਗੂ ਨੇ ਨਰੇਸ਼ ਮਹਾਜਨ ਨੂੰ ਚੰਗੀ ਤਰ੍ਹਾਂ ਨਿਹੰਗਾਂ ਦੇ ਬਾਟੇ ਵਾਂਗ ਮਾਂਜਿਆ ਤਾਂ ਬੀ.ਜੇ.ਪੀ. ਵਿਧਾਇਕ ਜਗਦੀਸ਼ ਸਾਹਨੀ ਨੇ ਗੁਗੂ ਨੂੰ ਗ੍ਰਿਫਤਾਰ ਕਰਵਾਉਣ ਦੀ ਪੂਰੀ ਵਾਹ ਲਗਾਈ। "ਜਦੋਂ ਫਿਰ ਵੀ ਗੁਗੂ ਪੁਲਿਸ ਦੇ ਹੱਥ ਨਾ ਆਇਆ ਤਾਂ ਭਾਜਪਾ ਵਿਧਾਇਕ ਸਾਹਨੀ ਨੇ ਪ੍ਰੈਸ ਨੂੰ ਸੰਬੋਧਿਤ ਹੁੰਦਿਆਂ ਕਿਹਾ,

"ਜੇਕਰ ਪੁਲਿਸ ਨੇ ਕੁਝ ਦਿਨਾਂ ਵਿਚ ਨਵਤੇਜ ਸਿੰਘ ਗੁਗੂ ਨੂੰ ਗ੍ਰਿਫ਼ਤਾਰ ਨਾ ਕੀਤਾ ਤਾਂ ਬੀ.ਜੇ.ਪੀ. ਪੁਲਿਸ ਜ਼ਿਲ੍ਹਾ ਬਟਾਲਾ ਦੇ ਐਸ.ਐਸ.ਪੀ. ਸ੍ਰੀ ਢੋਕੇ ਦਾ ਘਿਰਾਓ ਕਰੇਗੀ।"

ਗੁਗੂ ਦੀ ਮਾਤਾਵੀ ਕੁਝ ਸਮਾਂ ਘਰੋਂ-ਬੇਘਰ ਰਹੀ (ਜ਼ਿਕਰਯੋਗ ਹੈ ਕਿ ਗੁਗੂ ਦਾ ਪਿਤਾ ਵਿਦੇਸ਼ ਵਿਚ ਹੈ)। ਪੁਲਿਸ ਨੇ ਗੁਗੂ ਉਪਰ ਨਰੇਸ਼ ਮਹਾਜਨ ਦੀ ਕੁੱਟਮਾਰ ਕਰਨ ਅਤੇ ਜਾਨੋਂ ਮਾਰਨ ਦੀ ਕੋਸ਼ਿਸ਼ ਕਰਨ ਦੀ ਧਾਰਾ 307 ਅਧੀਨ ਕੇਸ ਦਰਜ ਕਰ ਲਿਆ।

ਉਹਨਾਂ ਦਿਨਾਂ ਵਿਚ ਗੁਗੂ ਨੇ ਕਰਨਲ ਜੀ.ਐਸ. ਸੰਧੂ ਨਾਲ ਰਾਬਤਾ ਕਾਇਮ ਕੀਤਾ ਅਤੇ ਪੁਲਿਸ ਉਪਰ ਦੋਸ਼ ਲਗਾਉਂਦਿਆਂ ਪ੍ਰੈਸ ਕਾਨਫਰੰਸ ਕੀਤੀ ਕਿ ਪੁਲਸ ਮੌਜੂਦਾ ਵਿਧਾਇਕ ਅਤੇ ਉਸ ਦੇ ਨੇੜਲੇ ਸਾਥੀ ਨਰੇਸ਼ ਮਹਾਜਨ ਦੀ ਸ਼ਹਿ ਉਪਰ ਇਸ ਪਰਿਵਾਰ ਨੂੰ ਤੰਗ ਕਰ ਰਹੀ ਹੈ। ਇਸ ਸਮੇਂ ਦੌਰਾਨ ਹੀ ਇਹ ਸੱਚ ਸਾਹਮਣੇ ਆਇਆ ਕਿ ਗੁਗੂ ਨੇ ਨਰੇਸ਼ ਮਹਾਜਨ ਨੂੰ ਇਸ ਕਰਕੇ ਕੁੱਟਿਆ ਕਿਉਂਕਿ ਉਸ ਨੇ ਸਿੱਖਾਂ ਦੀ ਬੇਇੱਜ਼ਤੀ ਕੀਤੀ ਸੀ। ਗੁਗੂ ਕਾਫ਼ੀ ਸਮਾਂ ਇਸ ਕੇਸ ਵਿਚ ਭਗੋੜਾ ਰਿਹਾ ਅਤੇ ਸ਼ਾਇਦ ਕੁਝ ਮਹੀਨੇ ਪਹਿਲਾਂ ਚੰਡੀਗੜ੍ਹ ਤੋਂ ਗ੍ਰਿਫ਼ਤਾਰ ਕੀਤਾ ਗਿਆ। (ਮੈਨੂੰ ਇਸ ਬਾਰੇ ਪੂਰਾ ਪਤਾ ਨਹੀਂ ਕਿ ਗੁਗੂ ਫੜਿਆ ਜਾਂ ਖ਼ੁਦ ਪੇਸ਼ ਹੋਇਆ)।

ਗੁਗੂ ਦੇ ਦੱਸਣ ਮੁਤਾਬਿਕ ਉਸ ਨੂੰ ਪੂਹਲੇ ਦੀਆਂ ਵਧੇਰੇ ਕਰਤੂਤਾਂ ਬਾਰੇ ਪਹਿਲਾਂ ਹੀ ਪਤਾ ਸੀ ਅਤੇ ਉਸ ਦਾ ਵੀ ਉਸ ਇਲਾਕੇ ਸਖੋਵਾਲ (ਗੁਰਦਾਸਪੁਰ) ਨਾਲ ਸਬੰਧ ਹੈ ਜਿਸ

ਇਲਾਕੇ ਵਿਚ ਪੂਹਲੇ ਨੇ ਜ਼ੁਲਮੀ ਖੇਡਾਂ ਖੇਡੀਆਂ। ਗੁਗੂ ਅਨੁਸਾਰ ਉਹ ਕਿਸੇ ਵੀ ਕਿਤਾਬ ਜਾਂ ਮਾਸਿਕ ਪੱਤਰ ਤੋਂ ਪ੍ਰਭਾਵਿਤ ਨਹੀਂ ਹੋਇਆ ਬਲਕਿ ਜਦੋਂ ਉਹ ਗੁਰਦਾਸਪੁਰ ਜੇਲ੍ਹ ਵਿਚ ਸੀ ਤਾਂ ਪੂਹਲੇ ਦਾ ਨਜ਼ਦੀਕੀ ਸਾਥੀ ਰਣਜੀਤ ਸਿੰਘ ਰਣੀਆ (ਜੋ ਉਸ ਦੀ ਮੌਤ ਤੋਂ ਬਾਅਦ ਮੁਖੀ ਬਣਿਆ ਹੈ) ਨੇ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਅਤੇ ਸਿੱਖ ਜੁਝਾਰੂਆਂ ਖਿਲਾਫ਼ ਬੜੀ ਮੰਦ ਸ਼ਬਦਾਵਲੀ ਵਰਤਦਾ ਸੀ। ਗੁਗੂ ਅਤੇ ਉਸ ਦੇ ਸਾਥੀ ਨੇ ਰਣਜੀਤ ਸਿੰਘ ਰਣੀਏ ਦੀ ਚੰਗੀ ਤਰ੍ਹਾਂ ਭੁਗਤ ਸਵਾਰੀ ਅਤੇ ਕੁੱਟ-ਕੁੱਟ ਕੇ ਬੁਰਾ ਹਾਲ ਕਰ ਦਿੱਤਾ। ਗੁਗੂ ਨੂੰ ਇਸ ਗੱਲ ਦਾ ਰੰਜ ਜ਼ਰੂਰ ਹੈ ਕਿ ਆਪਣੇ ਆਪ ਨੂੰ ਵੱਡੇ-ਵੱਡੇ ਧਰਮੀ ਸਮਝਣ ਵਾਲੇ ਲੋਕ ਜੇਲ੍ਹਾਂ ਵਿਚ ਸਭ ਕੁੱਝ ਸੁਣ ਕੇ ਵੀ ਚੁੱਪ ਰਹਿੰਦੇ ਹਨ।

ਕੁਝ ਮਹੀਨਿਆਂ ਤੋਂ ਗੁਗੂ (ਨਵਤੇਜ ਸਿੰਘ) ਕੇਂਦਰੀ ਜੇਲ੍ਹ ਅੰਮ੍ਰਿਤਸਰ ਵਿਚ ਬੰਦ ਸੀ। ਇਸੇ ਸਮੇਂ ਦੌਰਾਨ ਹੀ ਖ਼ਾਨਪੁਰ ਦੇ ਭਾਈ ਜੋਗਾ ਸਿੰਘ ਦੇ ਸਾਰੇ ਪਰਿਵਾਰ ਨੂੰ ਵਹਿਸ਼ੀ ਢੰਗ ਨਾਲ ਕਤਲ ਕਰਨ ਦੇ ਦੋਸ਼ ਵਿਚ ਹਾਈਕੋਰਟ ਨੇ ਪੂਹਲੇ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਹਾਈਕੋਰਟ ਵਿਚ ਇਸ ਰਿੱਟ ਪੂਹਲੇ ਖਿਲਾਫ਼ ਸੰਘਰਸ਼ ਕਰ ਰਹੇ ਬਾਬਾ ਦੀਪ ਸਿੰਘ ਮੁਖੀ ਤਰਨ ਦਲ ਮਿਸਲ ਸ਼ਹੀਦਾਂ ਅਤੇ ਭਾਈ ਜੋਗਾ ਸਿੰਘ ਖ਼ਾਨਪੁਰ ਦੇ ਭਰਾ ਸ. ਰਣਜੀਤ ਸਿੰਘ ਨੇ ਦਾਖਲ ਕੀਤੀ ਸੀ। ਅੰਮ੍ਰਿਤਸਰ ਦੇ ਪੁਲਿਸ ਮੁਖੀ ਕੰਵਰ ਵਿਜੇ ਪ੍ਰਤਾਪ ਸਿੰਘ ਪਾਸ ਇਸ ਦੀ ਇਨਕੁਆਰੀ ਹਾਈਕੋਰਟ ਨੇ ਭੇਜੀ। ਸਾਰੀ ਤਹਿਕੀਕਾਤ ਕਰਨ ਤੋਂ ਬਾਅਦ ਅੰਮ੍ਰਿਤਸਰ ਦੇ ਪੁਲਿਸ ਮੁਖੀ ਨੇ ਖਾਨਪੁਰ ਪਰਿਵਾਰ ਦੇ ਕਤਲਾਂ ਵਿਚ ਪੂਹਲੇ ਨੂੰ ਦੋਸ਼ੀ ਪਾਇਆ ਅਤੇ ਰਿਪੋਰਟ ਤਿਆਰ ਕਰ ਦਿੱਤੀ।

ਹਾਈਕੋਰਟ ਵਲੋਂ ਪੂਹਲੇ ਦੇ ਗ੍ਰਿਫ਼ਤਾਰੀ ਵਾਰੰਟ ਜਾਰੀ ਹੋ ਗਏ ਅਤੇ ਹਾਈਕੋਰਟ ਨੇ ਅੰਮ੍ਰਿਤਸਰ ਦਿਹਾਤੀ ਦੇ ਪੁਲਿਸ ਮੁਖੀ ਨੂੰ ਹਿਦਾਇਤਾਂ ਜਾਰੀ ਕੀਤੀਆਂ ਕਿ ਅਨੇਕਾਂ ਮਾਸੂਮਾਂ ਦੇ ਕਾਤਲ ਪੂਹਲੇ ਨੂੰ ਜਲਦੀ ਗ੍ਰਿਫ਼ਤਾਰ ਕਰਕੇ ਅਦਾਲਤ ਵਿਚ ਪੇਸ਼ ਕੀਤਾ ਜਾਵੇ। ਕਾਫ਼ੀ ਸਮਾਂ ਤਾਂ ਪੂਹਲਾ ਰੂਪੋਸ਼ ਰਹਿ ਕੇ ਬਾਹਰੋਂ-ਬਾਹਰ ਜ਼ਮਾਨਤ ਦੀ ਕੋਸ਼ਿਸ਼ ਕਰਦਾ ਰਿਹਾ ਪ੍ਰੰਤੂ ਅਖੀਰ ਪੁਲਿਸ ਜ਼ਿਲ੍ਹਾ ਦਿਹਾਤੀ ਅੰਮ੍ਰਿਤਸਰ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ। ਪੂਹਲੇ ਨੂੰ ਕੇਂਦਰੀ ਜੇਲ੍ਹ ਅੰਮ੍ਰਿਤਸਰ (ਗੁਮਟਾਲਾ) ਭੇਜ ਦਿੱਤਾ। ਮਾਨਯੋਗ ਸ਼ੈਸਨ ਜੱਜ ਅੰਮ੍ਰਿਤਸਰ ਨੇ ਪੂਹਲੇ ਦੀ ਜ਼ਮਾਨਤ ਦੀ ਅਰਜ਼ੀ ਸਵੀਕਾਰ ਨਾ ਕੀਤੀ ਅਤੇ "ਹੁਣ ਪੂਹਲੇ ਨੇ ਹਾਈਕੋਰਟ ਵਿਚ ਜ਼ਮਾਨਤ ਦੀ ਅਰਜ਼ੀ ਦਿੱਤੀ ਹੋਈ ਸੀ। ਜਿਸ ਉਪਰ ਫੈਸਲਾ 28 ਤਰੀਕ ਨੂੰ ਹੋਣਾ ਸੀ। ਗੁਗੂ ਦੇ ਦੱਸਣ ਮੁਤਾਬਿਕ ਜਿਸ ਬੈਰਕ ਵਿਚ ਪੂਹਲੇ ਨੂੰ ਰੱਖਿਆ ਗਿਆ ਉਸ ਵਿਚ ਵਧੇਰੇ ਕਰਕੇ ਅੰਮ੍ਰਿਤਧਾਰੀ ਅਤੇ ਸਿੱਖ ਸੰਸਥਾਵਾਂ ਨਾਲ ਸੰਬੰਧਿਤ ਸਿੰਘ ਸਨ ਪ੍ਰੰਤੂ ਉਹ ਤਕਰੀਬਨ ਪੂਹਲੇ ਨਾਲ ਘੁਲੇ-ਮਿਲੇ ਹੀ ਰਹੇ ਅਤੇ ਅਕਸਰ ਉਸ ਦੀ 'ਸੰਗਤ' ਕਰਦੇ ਰਹੇ। ਬਟਾਲੇ ਦੇ ਸਿੱਖ ਵਿਰੋਧੀ ਨੇਤਾ ਨਰੇਸ਼ ਮਹਾਜਨ ਦੀ ਕੁੱਟਮਾਰ ਦੇ ਕੇਸ ਵਿਚ ਗੁਗੂ (ਨਵਤੇਜ ਸਿੰਘ) ਵੀ ਕੇਂਦਰੀ ਜੇਲ੍ਹ ਅੰਮ੍ਰਿਤਸਰ ਵਿਚ ਸੀ।

ਹੁਣ ਪੂਹਲਾ ਵੀ ਅੰਦਰ ਸੀ। ਸ਼ਾਇਦ ਪੂਹਲੇ ਨੂੰ ਵੇਖ ਜਾਂ ਉਸ ਦੀ ਜੇਲ੍ਹ ਅੰਦਰ ਆਮਦ ਨੂੰ ਸੁਣ ਕੇ ਉਸ ਦੇ ਅੰਦਰ ਕੁਝ ਕਰਨ ਦੀ ਉਹ ਚਿੰਗਾਰੀ ਭੜਕ ਉਠੀ ਜਿਹੜੀ ਲੰਬੇ ਸਮੇਂ ਤੋਂ ਉਸ ਅੰਦਰ ਸੁਲਗ ਰਹੀ ਸੀ ਅਤੇ ਕੁਝ ਵਧੀਆ ਕਰਨ ਲਈ ਉਕਸਾ ਰਹੀ ਸੀ। ਗੁਗੂ ਦਾ ਵਿਚਾਰ ਸੀ ਕਿ ਪੂਹਲੇ ਦੇ ਦੋਹਵੇਂ ਹੱਥ ਵੱਢ ਦਿੱਤੇ ਜਾਣ ਤਾਂ ਜੋ ਉਸ ਨੂੰ

ਸਾਰੀ ਉਮਰ ਅਹਿਸਾਸ ਹੁੰਦਾ ਰਹੇ ਕਿ ਉਸ ਨੇ ਇਹਨਾਂ ਹੱਥਾਂ ਨਾਲ ਕਿੰਨੇ ਜ਼ੁਲਮ ਅਤੇ ਬੁਰੇ ਕੰਮ ਕੀਤੇ ਹਨ। ਬਟਾਲੇ ਦੇ ਆਪਣੇ ਇਕ ਸਾਥੀ ਹਰਪ੍ਰੀਤ ਸਿੰਘ ਸ਼ੇਰੂ ਰਾਹੀਂ ਪੂਹਲੇ ਨੇ ਅੰਦਰ ਇਕ ਟੋਕਾ ਮੰਗਵਾਇਆ ਪ੍ਰੰਤੂ ਇਹ ਕੰਮ ਇਕੱਲਿਆਂ ਸਿਰੇ ਨਹੀਂ ਚੜ੍ਹ ਸਕਦਾ ਸੀ ਉਸ ਨੇ ਜੇਲ੍ਹ ਅੰਦਰਲੇ ਆਪਣੇ ਦੋਸਤਾਂ ਮਨਬੀਰ ਸਿੰਘ ਚੀਮਾ, ਜਗਰੂਪ ਸਿੰਘ ਜ਼ੂਪਾ ਅਤੇ ਅਮਨਦੀਪ ਸਿੰਘ ਅਮਨਾ ਨਾਲ ਸਲਾਹ ਕੀਤੀ ਪ੍ਰੰਤੂ ਉਹਨਾਂ ਨੇ ਬਿਲਕੁਲ ਮੌਕੇ ਤੇ ਆ ਕੇ ਇਨਕਾਰ ਕਰ ਦਿੱਤਾ।

ਅਖ਼ੀਰ ਇਕ ਗਰੀਬ ਪਰਿਵਾਰ ਨਾਲ ਸਬੰਧਿਤ ਨੌਜਵਾਨ ਹਰਚੰਦ ਸਿੰਘ ਗੁਰੂ ਦਾ ਸਾਥ ਦੇਣ ਲਈ ਤਿਆਰ ਹੋਇਆ। ਇਸ ਹਰਚੰਦ ਸਿੰਘ ਦਾ ਸੰਬੰਧ ਗਰੀਬ ਪਰਿਵਾਰ ਨਾਲ ਹੈ ਅਤੇ ਇਸ ਦੀ ਕੋਈ ਮੁਲਾਕਤ ਕਰਨ ਨਹੀਂ ਆਉਂਦਾ ਸੀ। ਗੁਰੂ ਨੇ ਆਪਣੇ ਦੋਸਤ ਸ਼ੇਰੂ (ਹਰਪ੍ਰੀਤ ਸਿੰਘ) ਕੋਲੋਂ ਪੈਟਰੋਲ ਮੰਗਵਾਇਆ ਅਤੇ ਪੂਹਲੇ ਨੂੰ ਸੋਧਣ ਦੀ ਸਾਰੀ ਯੋਜਨਾ ਤਿਆਰ ਕਰ ਲਈ। ਅਗਲੀ ਘਟਨਾ ਬਾਰੇ ਗੁਰੂ ਦੱਸਦਾ ਹੈ,

"ਮੈਂ ਹਰਚੰਦ ਨੂੰ ਕਿਹਾ ਕਿ ਤੂੰ ਸਿਰਫ਼ ਮੇਰੇ ਨਾਲ ਜਾਣਾ ਹੈ ਬਾਕੀ ਮੈਂ ਸਭ ਕਰ ਲਵਾਂਗਾ। ਇੰਨੇ ਕਹਿਣ ਤੇ ਹਰਚੰਦ ਮੇਰੇ ਸਾਥ ਦੇਣ ਲਈ ਤਿਆਰ ਹੋ ਗਿਆ, ਜੋ ਲੋਕ ਸਮਝਦੇ ਹਨ ਕਿ ਪੂਹਲੇ ਨੂੰ ਸੁੱਤੇ ਪਏ ਤੇ ਇੱਕ ਨੇ ਪੈਟਰੋਲ ਪਾਇਆ ਤੇ ਦੂਜੇ ਨੇ ਅੱਗ ਲਗਾ ਦਿੱਤੀ ਇਹ ਗਲਤ ਹੈ। ਪੂਹਲੇ ਨੂੰ ਮੈਂ ਦੱਸ ਕੇ ਸਾੜਿਆ ਪੂਹਲਾ ਕੁਰਸੀ ਤੇ ਬੈਠਾ ਕਮਰੇ ਅੰਦਰ ਅਖ਼ਬਾਰ ਪੜ੍ਹ ਰਿਹਾ ਸੀ, ਉਸ ਨੇ ਮੈਨੂੰ ਆਪਣੇ ਕਮਰੇ ਦੇ ਸਾਹਮਣੇ ਵੇਖਿਆ, ਮੇਰੇ ਇਕ ਹੱਥ ਵਿਚ ਪੈਟਰੋਲ ਤੇ ਦੂਜੇ ਹੱਥ ਵਿਚ ਜਲਦੀ ਅੱਗ ਦੀ ਮਸ਼ਾਲ ਸੀ। ਮੈਂ ਇਕ ਟੁੱਥ ਬੁਰਸ਼ ਤੇ ਰੁਮਾਲ ਲਪੇਟਕੇ ਬਾਲੀ ਹੋਈ ਸੀ, ਮੈਂ ਫਿਰ ਪੂਹਲੇ ਦੇ ਸਾਹਮਣੇ ਜਾ ਕੇ ਕਿਹਾ ਕਿ ਪਾਪੀਆਂ ਤਿਆਰਹੋ ਜਾ ਤੇਰਾ ਅੰਤ ਆ ਗਿਆ ਹੈ। ਹੱਥ ਵਿਚ ਫੜਿਆ ਹੋਇਆ ਪੈਟਰੋਲ ਵਾਲਾ ਡੋਲ ਉਸ ਦੇ ਉਪਰ ਰੋੜ੍ਹ ਦਿੱਤਾ ਅਤੇ ਮਸ਼ਾਲ ਨਾਲ ਅੱਗ ਲਗਾ ਦਿੱਤੀ। ਮੈਂ ਪਹਿਲਾਂ ਹੀ ਸੋਚਿਆ ਹੋਇਆ ਸੀ ਕਿ ਉਸ ਨੂੰ ਦੱਸ ਕੇ ਮਾਰਨਾ ਹੈ ਤਾਂ ਕਿ ਉਸ ਨੂੰ ਆਪਣੀ ਮੌਤ ਦਾ ਅਹਿਸਾਸ ਹੋ ਸਕੇ। ਮੈਂ ਬੜਾ ਹੈਰਾਨ ਸੀ ਕਿ ਜਿਸ ਪੂਹਲੇ ਦੇ ਨਾਮ ਤੋਂ ਲੋਕ ਥਰ-ਥਰ ਕੰਬਦੇ ਹਨ, ਉਹ ਇਸ ਸਮੇਂ ਤੇ ਇੰਨਾ ਘਬਰਾਅ ਜਾਵੇਗਾ ਜੋ ਕਿ ਮੈਂ ਉਸ ਨੂੰ ਕਹਿ ਵੀ ਦਿੱਤਾ ਸੀ ਕਿ ਪਾਪੀਆ ਤਿਆਰ ਹੋ ਜਾ ਫਿਰ ਵੀ ਇਸ ਦੇ ਬਾਵਜੂਦ ਹਿਲਿਆ ਤੱਕ ਨਹੀਂ ਗਿਆ ਤੇ ਮੇਰੇ ਵੱਲ ਦੇਖਦਾ ਹੀ ਰਹਿ ਗਿਆ। ਮੈਂ ਅੱਗ ਲਗਾ ਕੇ ਬਾਹਰ ਆ ਗਿਆ ਆਪਣੇ ਸਾਥੀ ਹਰਚੰਦ ਸਿੰਘ ਨੂੰ ਜੋ ਧਿਆਨ ਰੱਖ ਰਿਹਾ ਸੀ, ਨੂੰ ਇਸ਼ਾਰਾ ਕੀਤਾ ਤੇ ਆਪਾਂ ਦੋਵੇਂ ਉਥੋਂ ਨਿਕਲ ਗਏ।"

ਅੱਗ ਦਾ ਭਾਂਬੜ ਮਚ ਪਿਆ, ਪੂਹਲੇ ਦੀਆਂ ਚੀਕਾਂ ਨਾਲ ਬੈਰਕ ਗੂੰਜ ਉਠੀ, ਲੋਕਾਂ ਨੂੰ ਤੜਫਾ-ਤੜਫਾ ਕੇ ਮਾਰਨ ਵਾਲਾ ਪੁਲਿਸ ਕੈਟ ਅੱਗ ਦਾ ਭਾਂਬੜ ਬਣ ਕੇ ਲੱਟ-ਲੱਟ ਬਲ ਰਿਹਾ ਸੀ ਤੇ ਤੜਫ਼ ਰਿਹਾ ਸੀ। ਸ਼ਾਇਦ ਕੁਝ ਪਲ ਇਸ ਦਰਿੰਦੇ ਉਪਰ ਐਸੇ ਬੀਤੇ ਹੋਣ ਜਦੋਂ ਅਗ ਵਿਚ ਸੜਦੇ ਦੀਆਂ ਅੱਖਾਂ ਅੱਗੇ ਉਸੇ ਸਾਰੇ ਵਾਕਿਆਤ ਘੁੰਮ ਗਏ ਹੋਣ ਜਦੋਂ ਇਹ ਮਾਸੂਮਾਂ ਨੂੰ ਅਗ ਲਗਾ-ਲਗਾ ਕੇ ਸਾੜਦਾ ਸੀ। ਜੇਲ੍ਹ ਦੇ ਪੁਲਿਸ ਮੁਲਾਜ਼ਮਾਂ ਨੇ ਜਦੋਂ ਤੱਕ ਅਗ ਬੁਝਾਉਣ ਦੀ ਆ ਕੇ ਕੋਸ਼ਿਸ਼ ਕੀਤੀ ਪੂਹਲਾ ਬਿਲਕੁਲ ਝੁਲਸ ਚੁੱਕਾ ਸੀ, ਸਿੱਖੀ ਧਰਮ ਦੇ ਨਕਲਪੁਣੇ ਨੂੰ ਅਗਨੀ ਨੇ ਆਪਣੀ ਲਪੇਟ ਵਿਚ ਲੈ ਕੇ ਪੂਹਲੇ ਨੂੰ ਇਕ ਦਰਿੰਦੇ

ਦਾ ਰੂਪ ਦੇ ਦਿੱਤਾ ਐਸਾ ਰੂਪ ਜਿਹੜਾ ਉਸ ਦੇ ਕਾਰਨਾਮਿਆਂ ਦੇ ਅਨੁਕੂਲ ਸੀ। ਮੂੰਹ ਦੇ ਕੇਸ, ਦਾਹੜੀ ਭਰਵੱਟੇ ਸਭ ਕੁਝ ਸੜ ਗਿਆ। ਨਰਕ-ਅਗਨੀ ਵਿਚ ਪੈਣ ਤੋਂ ਪਹਿਲਾਂ ਅਕਾਲ ਪੁਰਖ ਨੇ ਐਸੀ ਬਿਧ ਬਣਾਈ ਕਿ ਉਸ ਦਾ ਅਸਲੀ ਚਿਹਰਾ ਜੋ ਕਿ ਦਰਿੰਦਗੀ ਦਾ ਸੂਚਕ ਸੀ ਲੋਕਾਂ ਨੇ ਵੇਖਿਆ।

ਜੇਲ੍ਹ ਅਧਿਕਾਰੀ ਝੁਲਸੇ ਹੋਏ ਪੂਹਲੇ ਨੂੰ ਲੈ ਕੇ ਸਿਵਲ ਹਸਪਤਾਲ ਅੰਮ੍ਰਿਤਸਰ ਲੈ ਕੇ ਗਏ। ਉਦੋਂ ਤੱਕ ਪੂਹਲਾ ਬੋਲਣ ਦੀ ਸਮਰੱਥਾ ਰੱਖਦਾ ਸੀ, ਮਰਨ ਬਿਸਤਰ ਤੇ ਪਿਆ ਪੂਹਲੇ ਜਿਸ ਦੇ ਤਨ ਤੇ ਨਾ ਕੇਸ ਸਨ ਤੇ ਨਾ ਕਕਾਰ ਦਰਦਮਈ ਅਵਾਜ਼ ਵਿਚ ਕਰਾਉਂਦਾ ਕਹਿ ਰਿਹਾ ਸੀ,

....ਹਾਏ ਮੈਂ ਕਿਹਾ ਸੀ, ਬਥੇਰਾ ਕਿਹਾ ਸੀ ਮੈਨੂੰ ਬਾਕੀ ਕੈਦੀਆਂ ਤੋਂ ਵੱਖਰਾ ਰੱਖੋ...... ਮੇਰੀ ਸਕਾਊਟੀ (ਸਿਕਿਊਰਟੀ) ਲਾਹ ਲਈ...... ਗੰਨ ਮੈਨ ਲੈ ਲਏ......ਮੇਰੇ ਤੇ ਝੂਠੇ ਕੇਸ ਪਾ ਦਿੱਤੇ......ਆਹ......ਇਹ ਸਾਜ਼ਿਸ਼ ਆ, ਮੈਨੂੰ ਸਮਗਲਰਾਂ ਵੱਲ ਰੱਖਿਆ...... ਦੋ ਮੁੰਡੇ ਆਏ...... ਦੋਵੇਂ ਮੋਨੇ ਜਿਹੇ ਸੀ...... ਆਉਂਦਿਆਂ ਹੀ ਇਕ ਨੇ ਮੇਰੇ ਸਿਰ ਵਿਚ ਕੁਝ ਮਾਰਿਆ......ਹੂੰ...... ਫਿਰ ਇਕ ਨੇ ਇਕ ਦਮ ਮੇਰੇ ਤੇ ਤੇਲ ਸੁੱਟ ਕੇ ਅੱਗ ਲਾ ਦਿੱਤੀ...... ਇਹ ਸਾਜ਼ਿਸ਼ ਆ...... ਇਹਦੀ ਸੀ.ਬੀ.ਆਈ. ਤੋਂ ਜਾਂਚ ਹੋਣੀ ਚਾਹੀਦੀ ਆ......

ਇਹ ਪੂਹਲੇ ਦੀਆਂ ਤਕਰੀਬਨ ਆਖਰੀ ਸੱਤਰਾਂ ਸਨ ਜਦੋਂ ਨਿਰਦੋਸ਼ਾਂ ਨੂੰ ਮਾਰ ਕੇ, ਸਾੜ ਕੇ, ਬਲਾਤਕਾਰ ਕਰਕੇ, ਸਦਾ ਦੀ ਨੀਂਦ ਸੁਵਾ ਕੇ ਸ਼ੈਤਾਨੀ ਹਾਸਾ ਹੱਸਣ ਵਾਲੀ ਅਵਾਜ਼ ਬਿੱਲੀ ਦੀ ਮਿਆਊਂ ਵਾਂਗ ਮੱਧਮ ਪੈਂਦੀ ਪੈਂਦੀ ਚੁੱਪ ਹੋ ਗਈ।

ਕਾਗਜ਼ਾਂ ਦੀ ਢਿੱਡ ਪੂਰਤੀ ਤੋਂ ਬਾਅਦ ਬੇਹੋਸ਼ ਹੋ ਚੁੱਕੇ ਪੂਹਲੇ ਨੂੰ ਗੁਰੂ ਨਾਨਕ ਹਸਪਤਾਲ (ਮਜੀਠਾ ਰੋਡ) ਅੰਮ੍ਰਿਤਸਰ ਭੇਜ ਦਿੱਤਾ ਗਿਆ। ਉਥੋਂ ਦੇ ਡਾਕਟਰਾਂ ਨੇ ਕੁਝ ਸਮਾਂ ਮੁਆਇਨਾ ਕਰਨ ਤੋਂ ਬਾਅਦ ਦੱਸਿਆ ਕਿ ਪੂਹਲੇ ਦਾ ਸਰੀਰ 75% ਤੋਂ ਉਪਰ ਝੁਲਸ ਚੁੱਕਾ ਹੈ। ਇਥੇ ਇਸਦੇ ਬਚਣ ਦੀ ਕੋਈ ਉਮੀਦ ਨਹੀਂ। ਇਹ ਕਹਿ ਕੇ ਡਾਕਟਰਾਂ ਨੇ ਪੂਹਲੇ ਦੇ ਸਰੀਰ ਨੂੰ ਪੀ.ਜੀ.ਆਈ. ਚੰਡੀਗੜ੍ਹ ਵੱਲ ਨੂੰ ਤੋਰ ਦਿੱਤਾ।

ਆਪਣੇ ਚੰਡੀਗੜ੍ਹ ਬੈਠੇ ਅਕਾਵਾਂ ਦੇ ਹੁਕਮਾਂ ਤੇ ਮਨੁੱਖੀ ਸਰੀਰਾਂ ਨੂੰ ਝੁਲਸੀਆਂ ਲਾਸ਼ਾਂ ਵਿਚ ਬਦਲਣ ਵਾਲਾ ਪੂਹਲਾ ਹੁਣ ਖੁਦ ਇਕ ਝੁਲਸੀ ਲਾਸ਼ ਦੇ ਰੂਪ ਵਿਚ ਚੰਡੀਗੜ੍ਹ ਨੂੰ ਰਵਾਨਾ ਕਰ ਦਿੱਤਾ ਗਿਆ। (ਵੈਸੇ ਕੁਝ ਸਰੋਤਾਂ ਅਨੁਸਾਰ ਤਾਂ ਅੰਮ੍ਰਿਤਸਰ ਗੁਰੂ ਨਾਨਕ ਹਸਪਤਾਲ ਦੇ ਡਾਕਟਰਾਂ ਨੇ ਹੀ ਕਹਿ ਦਿੱਤਾ ਸੀ ਕਿ ਇਸ ਦੇ ਬਚਾਅ ਦੀ ਕੋਈ ਉਮੀਦ ਨਹੀਂ) ਪੂਹਲੇ ਨੂੰ ਚੰਡੀਗੜ੍ਹ ਪੀ.ਜੀ.ਆਈ. ਦੇ ਖਾਸ ਸੁਰੱਖਿਆ ਵਾਲੇ ਵਾਰਡ ਵਿਚ ਦਾਖਲ ਕੀਤਾ ਗਿਆ। ਆਰੰਭ ਰਾਤ ਦੇ ਸਮੇਂ ਤੋਂ ਪੀ.ਜੀ.ਆਈ. ਪਹੁੰਚਿਆ ਪੂਹਲਾ ਬਨਾਉਟੀ ਸਾਹ ਆਸਰੇ (oxygen) ਕੁਝ ਘੰਟੇ ਸਾਹ ਲੈਂਦਾ ਰਿਹਾ। ਅਨੇਕਾਂ ਮਾਸੂਮਾਂ ਦੇ ਸਾਹ ਪੀ ਲੈਣ ਵਾਲਾ ਜ਼ਹਿਰੀਲਾ ਨਾਗ ਇਕ ਸਾਹ ਲਈ ਤਰਸ ਰਿਹਾ ਸੀ।

ਅਖੀਰ ਸਵੇਰੇ 7.28 ਵਜੇ ਦੇ ਕਰੀਬਨ ਬਨਾਉਟੀ ਸਾਹਾਂ ਦੇ ਆਸਰੇ ਧੜਕਦਾ ਸ਼ੈਤਾਨ ਦਾ ਦਿਲ ਵੀ ਸਾਥ ਛੱਡ ਗਿਆ। (ਵੈਸੇ ਡਾਕਟਰਾਂ ਨੇ ਮੌਤ ਦਾ ਵਕਤ 8.45 ਸਵੇਰੇ ਐਲਾਨਿਆ ਹੈ ਪ੍ਰੰਤੂ ਹਸਪਤਾਲ ਦੇ ਅੰਦਰੂਨੀ ਸੂਤਰਾਂ ਮੁਤਾਬਿਕ ਪੂਹਲੇ ਦੀ ਮੌਤ ਸਾਢੇ ਸੱਤ ਦੇ ਕਰੀਬ ਹੋ ਚੁੱਕੀ ਸੀ)

ਝੁਲਸੇ ਹੋਏ ਸੜਾਂਦ ਮਾਰਦੇ ਵਿਸ਼ਾਲ ਦੈਂਤ ਅਕਾਰੀ ਜਿਸਮ ਨੂੰ ਪੀ.ਜੀ.ਆਈ. ਦੇ ਮੁਰਦਾ ਘਰ ਵਿਚ ਟਿਕਾ ਦਿੱਤਾ ਗਿਆ। ਕਈ ਮਨੁੱਖੀ ਸਰੀਰਾਂ ਨੂੰ ਲਾਸ਼ਾਂ ਵਿਚ ਬਦਲਣ ਵਾਲਾ ਦਰਿੰਦਾ ਬਦਬੂ-ਮਾਰਦੀ ਲਾਸ਼ ਦੇ ਰੂਪ ਵਿਚ ਪੀ.ਜੀ.ਆਈ. ਦੇ ਮੁਰਦਾਘਰ ਵਿਚ ਕਾਫ਼ੀ ਸਮਾਂ ਰੱਖਣਾ ਪਿਆ, ਕਿਉਂ ਕਿ ਪੋਸਟ ਮਾਰਟਮ ਇਕ ਖਾਸ ਜੁਡੀਸ਼ੀਅਲ ਮੈਜਿਸਟਰੇਟ ਦੀ ਹਾਜ਼ਰੀ ਵਿਚ ਹੋਣਾ ਸੀ ਅਤੇ ਬਕਾਇਦਾ ਵਿਡੀਓਗ੍ਰਾਫ਼ੀ ਵੀ ਹੋਣੀ ਸੀ।

ਅਨੇਕਾਂ ਮਨੁੱਖੀ ਜਾਨਾਂ ਨੂੰ ਦਰਿਆ-ਏ-ਬਿਆਸ ਦੀਆਂ ਮੱਛੀਆਂ ਦੇ ਹਵਾਲੇ ਕਰਨ ਵਾਲੇ ਪੂਹਲੇ ਦੀ ਲਾਸ਼ ਦੀ ਹਾਲਤ ਐਸੀ ਕਿ ਗਿਰਝਾਂ/ਕੁੱਤੇ ਵੀ ਨੱਕ ਫੜ ਕੇ ਨੇੜਿਓਂ ਲੰਘਦੇ ਹਨ। ਪੋਸਟ ਮਾਰਟਮ ਕਰਨ ਉਪਰੰਤ ਪੂਹਲੇ ਦਾ ਸਸਕਾਰ ਕਾਫੀ ਦੇਰੀ ਨਾਲ 30 ਅਗਸਤ ਦੀ ਸ਼ਾਮ ਨੂੰ ਬਾਬੇ ਬਕਾਲੇ ਕੀਤਾ ਗਿਆ ਕੁਝ ਸਰੋਤਾਂ ਅਨੁਸਾਰ ਸਸਕਾਰ ਕਰਨ ਵਿਚ ਦੇਰੀ ਵੀ ਇਸ ਕਾਰਨ ਕੀਤੀ ਜਾ ਰਹੀ ਸੀ ਕਿ ਪੂਹਲੇ ਦੇ ਜੁੰਡੀ ਦੇ ਯਾਰ ਕੁਝ ਵਿਧਾਇਕ ਅਤੇ ਕੁਝ ਪੁਲਿਸ ਅਫ਼ਸਰ ਮੁੱਖ ਮੰਤਰੀ ਤੋਂ ਸਿਫਾਰਸ਼ ਕਰਵਾ ਰਹੇ ਕਿ ਪੂਹਲੇ ਦੀ ਮੌਤ ਦੇ ਸੋਗ ਵਜੋਂ ਝੰਡਾ ਵੀ ਨੀਵਾਂ ਕੀਤਾ ਜਾਵੇ ਅਤੇ ਸਰਕਾਰੀ ਸਨਮਾਨਾਂ ਨਾਲ ਸਸਕਾਰ ਕੀਤਾ ਜਾਵੇ ਪ੍ਰੰਤੂ ਸ. ਬਾਦਲ ਨੇ ਦੂਰਅੰਦੇਸ਼ੀ ਤੋਂ ਕੰਮ ਲਿਆ ਅਤੇ ਪੂਹਲੇ ਦੀਆਂ ਅੰਤਿਮ ਰਸਮਾਂ ਸਰਕਾਰੀ ਸਨਮਾਨਾਂ ਨਾਲ ਨਾ ਹੋਈਆਂ।

ਪਰ ਫਿਰ ਵੀ ਪੂਹਲੇ ਨਾਲ ਯਾਰੀ ਨਿਭਾਉਣ ਵਾਲੇ ਕੁਝ ਵਿਧਾਇਕ ਆਪਣੀ-ਆਪਣੀ ਵਫ਼ਾਦਾਰੀ ਜ਼ਰੂਰ ਨਿਭਾਅ ਗਏ। ਮੌਜੂਦਾ ਵਿਧਾਇਕ ਸ. ਅਦੇਸ਼ ਪ੍ਰਤਾਪ ਸਿੰਘ ਕੈਰੋਂ ਪੀ.ਜੀ.ਆਈ. ਚੰਡੀਗੜ੍ਹ ਵਿਖੇ ਪੂਹਲੇ ਦੇ 'ਦਰਸ਼ਨ' ਕਰਨ ਗਏ।

ਜਦੋਂ ਅਖੌਤੀ ਨਿਹੰਗ ਮੁਖੀ ਪੂਹਲੇ ਦਾ ਬਾਬਾ ਬਕਾਲਾ ਵਿਖੇ ਅੰਤਮ-ਸੰਸਕਾਰ ਕੀਤਾ ਜਾ ਰਿਹਾ ਸੀ ਤਾਂ ਉਸੇ ਵੇਲੇ ਹਲਕਾ ਬਿਆਸ ਦੇ ਵਿਧਾਇਕ ਮਨਜਿੰਦਰ ਸਿੰਘ ਕੰਗ, ਐਸ.ਐਸ.ਪੀ. ਪਰਮਰਾਜ ਸਿੰਘ ਉਮਰਾਨੰਗਲ, ਐਸ.ਐਸ.ਪੀ. ਤਰਨਤਾਰਨ ਅਤੇ ਪੂਹਲੇ ਦੇ ਖ਼ਾਸ ਯਾਰ ਪੁਲਿਸ ਆਈ.ਜੀ. ਸੁਮੇਧ ਸੈਣੀ ਮੌਜੂਦ ਸਨ।

ਵੈਸੇ ਭਾਵੇਂ ਪੂਹਲੇ ਦੀ ਮੌਤ ਦਾ ਦੁੱਖ ਇਹਨਾਂ ਦੇ ਤਿੰਨ ਵਿਅਕਤੀਆਂ ਨੂੰ ਵੀ ਵਿਖਾਵੇ ਦਾ ਹੀ ਹੋਵੇਗਾ ਪ੍ਰੰਤੂ ਅੰਦਰੋਂ ਤਾਂ ਸ਼ਾਇਦ ਉਹ ਵੀ ਖੁਸ਼ ਹੋਣਗੇ ਕਿ ਸਾਡੇ ਕਈ ਕਾਲੇ ਕਾਰਨਾਮੇ ਪੂਹਲੇ ਦੇ ਸੜੇ ਹੋਏ ਤਨ ਦੇ ਨਾਲ ਹੀ ਸਵਾਹ ਹੋ ਗਏ ਹਨ ਪ੍ਰੰਤੂ ਜਿਸ ਕੁਦਰਤ ਦੇ ਕਾਦਰ ਨੇ ਪੂਹਲੇ ਨੂੰ ਕੀਤੀ ਦਾ ਫ਼ਲ ਭੁਗਤਾਇਆ ਹੈ ਅਤੇ ਨਿਵੇਕਲੀ ਬਿਧ ਬਣਾਈ, ਉਸ ਅਕਾਲ ਪੁਰਖ ਦੇ ਘਰ ਦੇਰ ਹੈ ਅੰਧੇਰ ਨਹੀਂ। ਪੰਥ ਵਿਰੋਧੀਆਂ ਨੂੰ ਹਮੇਸ਼ਾ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ -

ਪਾਪੀ ਕਾ ਘਰੁ ਅਗਨੇ ਮਾਹਿ... (ਪੰਨਾ 1160)

ਇਕ ਪਾਸੇ ਪੂਹਲੇ ਦੀਆਂ ਅੰਤਮ ਰਸਮਾਂ ਹੋ ਰਹੀਆਂ ਸਨ ਅਤੇ ਦੂਸਰੇ ਪਾਸੇ ਪੂਹਲੇ ਨੂੰ ਕੀਤੀ ਦਾ ਫਲ ਭੁਗਤਾਉਣ ਵਾਲੇ ਭਾਈ ਨਵਤੇਜ ਸਿੰਘ ਗੁਗੂ ਅਤੇ ਹਰਚੰਦ ਸਿੰਘ ਮਾੜੀ ਕੰਬੋਕੇ ਨੂੰ ਅਦਾਲਤ ਵਿਚ ਪੁਲਿਸ ਵੱਲੋਂ ਪੇਸ਼ ਕੀਤਾ ਜਾ ਰਿਹਾ ਸੀ। ਭਾਈ ਗੁਗੂ ਨੇ ਚਲਦਿਆਂ-ਚਲਦਿਆਂ ਅਖਬਾਰੀ ਨਾਮਾਨਿਗਾਰਾਂ ਨੂੰ ਕਿਹਾ, "ਸਾਨੂੰ ਆਪਣੇ ਕੀਤੇ ਦਾ ਕੋਈ ਅਫ਼ਸੋਸ ਨਹੀਂ, ਅਨੇਕਾਂ ਲੋਕਾਂ ਨੂੰ ਸਾੜ ਕੇ ਮਾਰਨ ਵਾਲੇ ਦਰਿੰਦੇ ਨੂੰ ਸਾੜ ਕੇ ਹੀ ਮਾਰਨਾ ਸੀ।"



# Background of Ajit Poohla

**Background**

What is Poohla's background? Poohla can have religious motivation by no chance after looking at his background. Poohla's father's name was Nahar Singh Naamdhari. Poohla,s name was Jaswinder Singh. While studying in government college in Ludhiana, Jaswinder was known as Good Fighter and had used his thug tactics in the college to place fear into other students. In 1981, while gambling, his group had a fight over 14,000 rupees. His four mates - Susheel Kumar, Rakaish Kumar, Satpal and Susheel Kumar (another one) - jointly fired bullets at a person named Gurcharan Singh while under the influence of liquor. Gurcharan Singh escaped but a person walking was injured. A case was filed against Jaswinder and his mates. The other three culprits were caught but Jaswinder managed to escape. He was wanted by police. Jaswinder went to a Kahnay nihung. Other party found out and told the police. However, Kahnay talked to S.S.P. D. R. Bhatti and had the file closed. Jaswinder was now Ajit Singh Poohla or nihung. That case has also been opened after serious protests by people.

**Recruitment**

Poohla frequently visited other Nihung deras and took any useful person with him. He talked nicely and lovingly to persuade the person to come with him. Swaranjit Singh's father was a nihung with the Buddha Dal. A nihung named Santokh Singh from Sultanpur Lodhi sang praises of Poohla and influenced Swaranjit Singh to meet Ajit Poohla. Swaranjit Singh lived at a Gurudwara in a village named Kohaarh Kalan with his family. Poohla came to the village

one day and stayed overnight. In the early morning, before Sunrise, Poohla woke up and saw Swaranjit Singh doing Paath and Katha. Poohla didn't have anyone in his Dal with these capabilities. His Dal was full of people who were drug addicts and didn,t follow any part of Sikhism. He convinced Swaranjit Singh and his family to come with him to a Gurudwara located in Sector 39-C in Chandigarh. Swaranjit Singh was very useful to him because he did not take any drugs and was Metric pass in English. Poohla made Swaranjit Singh as his personal assistant (P.A.).

On the other hand when Swaranjit Singh saw Poohla,s real image, he was shocked. Poohla drunk every-night in the basements of various forts and Gurudwara's. He drank around one liter of liquor everyday. Then he played music on a deck and started dancing. He also brought an eunuch names Lovely with him and dance with her. Then after some time, he went behind closed doors with her.

**Moral Corruption**

He didn,t only commit adultery with eunuchs but he placed his hands on every woman or girl he came into contact with. Swaranjit Singh decided to run away from him but he soon found out that leaving Poohla,s gang is same as calling death. Nihung Thaan Singh, son of Bhai Kapoor Singh, wanted to leave Poohla,s group and asked for permission. It is a tradition that Nihungs have to ask their leader before leaving them. When Poohla was asked for permission, Poohla replied:

**Ya! He wants to leave, send him to the future.**

So Thaan Singh was beaten up and then burned alive at dera Jhootha in Kartarpur. Same thing happened to one of his companions named Savinder Singh. He also wanted to leave Poohla. Savinder Singh, also called Thattha Fauji, was from a village named Reaali Bhangali. A hymn singer named Gurdial Singh also killed as he was handed over to police officer Paramraj Umranangal.

**Links to Punjab Police**

Swaranjit Singh and other witnesses state that police officers

Paramraj Umranangal (Son of Jiwan Singh Umranangal), Sumaid Saini, Ajit Sandhu, Jasminder (Singh?) and some other police officers frequently visited Poohla and they all drank liquor together. Many times police officers asked Poohla to give them some people so they could kill them to show police encounters. Sometimes Poohla sent people from his own gang and other times he sent people from other states to the police officers. People come from other states come to Punjab to earn a living. Poohla did this so his police officers friends could get higher ranks and then provide support to Poohla in return. For these favors, Poohla received weapons, tractors, automobiles, jeeps, etc. from police officers. These items were usually the property of innocent people who were killed in fake encounters or were the property of soldiers who died fighting for freedom for the Sikh nation. Poohla even received Nishan Sahibs, which were raised in memory of Sikhs who died for Khalistan, from police officers. Poohla usually sold these items to others. Any illegal drug that was caught was also sent to Poohla in government vehicles.

**Insult of Sikhi**

Baba Charan Singh took care of Sikh Gurudwaras. Poohla had Charan Singh killed by S.S.P. Ajit Sandhu. After the division of the money with Ajit Sandhu, Poohla,s gang looted everything in the dera. According to Swaranjit Singh, one of Poohla,s nakli (fake) nihungs was saying:,Jathedar Ji! We have taken everyting, should I also bring the (Guru) Granth (Sahib Ji) under my arm?

Swaranjit Singh has told that at one time, Poohla decorated his Swaraj Mazda (four wheeler) and placed Guru Granth Sahib Ji in it. This was just a drama as he doesn,t have any respect for Guru Granth Sahib Ji. In reality, he uses his Swaraj Mazda for transporting liquor and other drugs. This car was driven by Poohla in the influence of liquor in the presence of Guru Granth Sahib Ji.

Swaranjit Singh also states that one time Poohla went to Darbar Sahib after drinking liquor. At the gate, security official stopped Poohla and told him not to go in. Poohla pushed him and said foul

words. He entered with his government weapons and went to Darbar Sahib and Akaal Takht. Whenever Poohla took over a Gurudwara, he turned it into a fort. On the name of taking care of Gurudwara, he stopped buses, trucks, etc. and told the drivers to collect people from villages. Incase the drivers decide not to return, he kept their vehicle papers with him. No one was paid for oil or for the work someone did for him at the Gurudwara. No complaints were heard against Poohla as the governmental machinery was with him. Learning from him, Poohla,s brother Malkit (Kukku) also collected some policemen and openly looted many buses but no action was taken against him.

**Rapes**

A woman named Amriko from Amarkot supplied girls to Poohla. She was a well known friend of Poohla. Poohla killed many people for her so she could take over lands of people by force. Poohla used his buddy police officers to get her an Honorable Prize (Shoria chakkar) from the Indian government.

According to Swaranjit Singh, Poohla also placed his hands on wives of people in his gang. No one spoke against him in fear. At the start, Poohla had a hobby of having sexual intercourse with old aged women but then his hobby came to young girls. It was atrocious when this monster criminal picked up a 7 year old daughter (Kamal) of a nihung who had come to his dera. The girl,s mother was dead. Poohla took her to the basement in his Complex in village Poohla and raped her all night. The little girl died screaming and crying in pain. When her father opposed, he was beaten up and was forced to run away. Girl's dead body was cut into small pieces and thrown into the river Beas near Sri Hargobindpur.

Everyone who Poohla killed was usually cut into pieces and thrown into this river. When he reached the river, he cut the body into small pieces, and then Poohla threw each piece into the river himself. In the end, he held the head from the hair and threw it hard into the river while saying: ,Come on friend ! you become the feed for fish.

Then while drugged, he told his drugged up friends Don't catch fish from that area for two to three days the food which we just fed the fish, let them digest it, we will eat them after.

**Torture**

The tactics Poohla used to torture others were also monstrous. A person was laid belly down and one of Poohla,s gang members was told to sit on the hip. Then the feet of the victim were lifted up. Poohla beat up the victim until his feet were huge with soreness.

There was also a member of Poohla,s gang named Wassan (Singh?). He was also known as trap. He was a native of village Bhumboeee. He tied a person,s both hands together at the wrists facing downward. Then he slowly rotated the arms to bring the hands toward the head. The person being tortured cried out loud in pain but no one from the Indian justice system heard the pains.

Dayal Singh, son of Mahil Singh, from the same Bhumboeee village had a mare (female horse) that danced. Wassan told Poohla about this horse. Poohla asked for the mare but the poor man had his daily living from the mare. He told Poohla that the mare belongs to his brother. Hearing this, Poohla decided to teach Dayal Singh a lesson. One day Dayal Singh went to sell his wheat crop to the market and from there Wassan fooled him and took him to Poohla.

Poohla and Amriko ordered him to be laid down for not giving the mare. Poohla,s thugs started hitting the poor man with the backs of their guns to show their loyalty towards Poohla. He was beaten and repeatedly asked if he was going to give the mare. Dayal Singh kept on saying that the horse belonged to his brother. Getting hit with the guns, his head was now open and Poohla then ordered Wassan to play his trap. Unable to take all the torture, Dayal Singh died on the spot. Dayal Singh,s dead body was also thrown into the river. Poohla and Amriko ordered this torture and were directly responsible for Dayal.s death. Sometimes Poohla repeatedly hit people in the head with the heels of his boots and made their heads bleed.

**Attacks on Taksal**

Mehta Chownk Damdami Taksal was raided many times due to Baba Thakur Singh Ji,s personal attendant (Bhai Sukhwinder Singh) and other young men. Baba Resham Singh of Kaar Seva was approached by an old Taksali, named Khem Singh, to clear this issue through Poohla. Poohla was also offered some inducement for clearing this issue with police. Poohla asked for the seven youth from Damdami Taksal and they were given to Poohla. Poohla kept on delaying the dismissal of their case with police. Due to this, an admirer of Taksal talked to some high officials in police to dismiss the cases of the seven youth. Poohla was enraged at this. Ajit Sandhu and Paramraj were already looking for these young men. Poohla handed all seven boys over to Paramraj and Sandhu. All seven were killed next day in a fake police encounter. Poohla kept on asking.Resham Singh for money but Resham Singh said, "You have gotten the boys killed, Now what should I give you the money for?" Poohla became angry and also had Resham Singh kidnapped and killed by police.

**Kidnap of Ratinderbir Kaur**

A top quality and well known Kavisher's, Bhai Joga Singh's, grand-daughter Ratinderbir Kaur was only 16 years old when Poohla kidnapped her and made her an object to fulfill his lust. Poohla forcefully picked her up from her house and did not allow her to go back for 4-5 days. Bhai Joga Singh sent telegrams to high officials, chief minister and the DGP (Direct General of Police). DIG Jasminder and SSP from Majitha just kept quiet. No action was taken against Poohla. Even the so-called Akali ministers Sucha Singh Langah and Seva Singh Sekhwan didn't do anything against Poohla. At that time, Ratinderbir Kaur hadn't come home for 2 months. When no one in the government listened, Joga Singh went to High Court. High Court asked the relevant police officers for an answer. The police officers went to Poohla and said, 'Now we have to give an answer, find a solution.'

Poohla contacted his friend advocate Deepinder Dhillon. He

created false marriage papers for under-aged Ratinderbir Kaur. A girl has to be at least 18 to marry in India. Poohla's friends sent to letter to High Court stating, "The girl has married Poohla under her own will and is living with him under her own will."

After getting away from legal conflicts, he took out his anger at Joga Singh's grand-daughter. He handed her over to his other thug gang member's and ordered all of them to rape her. Innocent girl was attacked by these sexual predators all night. Swaranjit Singh is the witness to all of this.

Taking the assaults from Poohla and his gang, Ratinderbir Kaur developed a mental condition. Ratinderbir Kaur is the daughter of a martyr Singh (Shaheed Bhai Anoop Singh) who died for Sikh freedom. People who had fear of Akaal prayed to Akaal so Poohla's pitcher of sins could be broken. People prayed for Poohla to be behind bars or dead. Finally one day, Bhai Joga Singh and some other relatives came and took the mental Ratinderbir Kaur with them. A person who lived with Poohla for a short while and had seen the assaults on Ratinderbir Kaur take place came forward and offered to marry Ratinderbir Kaur. Rising against Poohla's vicious actions, Jathedar Deep Singh and his group members provided protection with their weapons so this wedding could take place. However, Poohla later got this young man entangled in thug brother Malkit's murder.

Poohla's friend police officers frequently visited him for drinking liquor together. Swaranjit Singh still remembers some of the things they talked about. He remembers one incident and states that at one time Umranangal and Poohla were drinking together and according to Swaranjit Singh, they had the following conversation:

Umranangal: "My mother came to me and started crying."

Poohla: "Why ..?"

Umranangal: "She read in the newspaper that SP Umranangal escaped a police encounter very closely."

Poohla: "What happened?"

Umranangal: "What happened was that we made a fake police encounter in which I shot a bullet barely touching my

**skin under my arm.**

Swaranjit Singh says that Umranangal laughed after saying this and then Poohla and his other gang members also burst out laughing.

When the security of all those people with security was going down, Poohla contacted his buddy police officers and made a plan. He made a woman who he used for his lust to drink liquefied cannabis drink. When she became unconscious, he tied a time bomb around her and blew her up. He told outsiders that a woman had come to blow him with a bomb just like Rajiv Gandhi was blown up with a bomb by Dhannu. Poohla's security wasn't decreased due to this.

**Swaranjit Singh Escapes**

Swaranjit Singh was now seriously looking for a way out of Poohla's gang. Another way of calling death was leaving Poohla's gang. Swaranjit could no longer watch Poohla commit his vicious crimes. Swaranjit Singh made contacts with Jathedar Deep Singh (Father-in-law of Swarnjit Singh) Poohla had his suspicions too. To place fear into Swaranjit Singh, Poohla beat him and told SSP Sumaid Saini of Chandigarh to take over Swaranjit Singh's family living in the sector 39-C Gurudwara in Chandigarh. For his family's safety, Swaranjit Singh delayed his leave for a while and started making plans to rescue his family from Poohla's trap.

Subedaar Harbhajan Singh is a building materials provider from the village Ghumman (Gurdaspur). Poohla had been receiving cement and iron rods from Harbhajan Singh. When Poohla had purchases of around 500,000 rupees, Harbhajan Singh started asking for payment. According to Harbhajan Singh, whenever he went to ask Poohla for money, Poohla had a woman sitting on his lap and Poohla was highly under the influence of alcohol. Under the influence, Poohla asked the girl, "You are the judge" You make the decision "This pervert comes and asks for money everyday."

Poohla used these tactics and didn't pay Harbhajan Singh anything.

One day Harbhajan Singh's son went into Poohla's mansion and asked for money. Poohla pushed him out and said, "Sucker, I will shoot you and throw you into the river if you do too much talking. Harbhajan Singh's son was so scared that he died three or four days after the threat.

Swaranjit Singh tells that the River Department had left a way for the sarovar of Gurudwara Damdama Sahib at Sri Hargobindpur to be filled with fresh water from the river. Poohla has taken over the Gurudwara and is selling the water to local farmers. In 1997, Poohla was charging 325 rupees per hour for water to flow to the farmer's fields. How much is being charged now is not known.

Then another incident happened. A young nihung named Sukhdev Singh from the same village, Ghumman was also persuaded by Poohla to join his group. Sukhdev Singh left after witnessing the crimes Poohla committed. He left without telling Poohla. Poohla started looking for him. While looking for a job, Sukhdev Singh went to Patiala where he met Paramraj Umranangal. He requested Umranangal:

"Sir ..! You also visited Poohla and I used to live there. I will be thankful if you could find me a job in this area as a Granthi at a Gurudwara."

Paramraj made him a promise but on the other hand Paramraj contacted Poohla and asked for advice. After listening to Paramraj, Poohla jumped and said:

"Sukhdev Singh from village Ghumman ? He is my hunt. I am coming to get him"

To make two kills with one arrow, Poohla brought Sukhdev Singh to Newspaper police district and then near a town called 'Bheraam', he tied Sukhdev Singh to a tree and cut him into small pieces with a sword. Pieces were later thrown at the grave of a Muslim saint.

Then some of his loyal police officers started investigating the

murder. They turned to Swaranjit Singh and started investigating him but they soon realized that he was innocent. The village council went to police and made them believe that Swaranjit Singh is innocent so village council got him freed from jail. When the finger pointed to Poohla, he had the file closed by his partner police officers.

Poohla also looted a truck full of metal rods which were going for Radha Swami dera. Poohla didn't know that the Radha Swami babas had more power in the Indian government than him. Poohla only has reach up to the state government but Radha Swamis have reach as far as the central government. It took only one call by Radha Swamis that Poohla handed over the materials to Radha Swamis babas while folding his hands.

While having power from the Indian government, Poohla sometimes goes over the limit. Therefore, he has to face some depressing times. Poohla has a habit of jumping at expensive things and taking over. This was the case in 2001. He saw a foreign vehicle in his area and took over by force. He also told the riders that people call him Poohla. That vehicle belonged to distanced relatives of India's Home Minister, Lal Kishan Advani.

The owners of the vehicle were nervous and called Advani. Badal was the Chief Minister of Punjab at that time. Advani didn't care about government of Punjab anyways so he directly called Chief on Punjab police and asked for Poohla. Police Chief told SSP Shashi Prabha from Majitha police to arrest Poohla. Shahsi Prabha surrounded Poohla's fort and arrested him. Poohla was handcuffed and then given to Delhi police who had come to Chandigarh to take him to Delhi. This made people in Punjab happy but his friends were already in action to get him free. He was freed with the help of his powerful friends.

**Public Outrage**

Now as the people's protests have begun openly against Poohla, the file related to Bhai Joga Singh's family murder case has been reopened and Poohla has been arrested. After this,

other cases have also been opened and investigations have begun. Slowly many more cases will be placed against Poohla. Poohla's partner police officers and ministers are still trying their best to free him; even though they have not done anything openly to free him. They are helping him greatly in jail. Due to these entities, Poohla is receiving liquor and other drugs openly in jail. once a bottle of liquirs (Blender's Pride) was recovered by police officers of Amritsar Jail and on date 27-8-2008 poohla was burned alive in jail by two singhs.

**According to S. Swarnjit Singh**



# ਪੂਹਲੇ ਦੇ ਵਹਿਸ਼ਤ ਦਾ ਸ਼ਿਕਾਰ ਨਿਹੰਗ ਸਿੰਘ



ਨਿਹੰਗ ਰਘਬੀਰ ਸਿੰਘ



ਨਿਹੰਗ ਸੁਖਦੇਵ ਸਿੰਘ



ਬਾਬਾ ਕੁਲਵੰਤ ਸਿੰਘ



ਨਿਹੰਗ ਜਸਬੀਰ ਸਿੰਘ



ਨਿਹੰਗ ਰੱਜਣ ਸਿੰਘ

# ਰੰਗੀਨ ਮਿਜ਼ਾਜ਼ ਅਖੌਤੀ ਨਿਹੰਗ



ਡਾਂਸਰਾਂ ਨਾਲ ਨੱਚਦਾ ਹੋਇਆ ਅਖੌਤੀ ਨਿਹੰਗ ਪੂਹਲਾ




ਪੂਹਲੇ ਦੇ ਜਿਉਂਦਿਆਂ ਉਸ ਖਿਲਾਫ਼ ਕੀਤੀ ਪ੍ਰੈਸ ਕਾਨਫਰੰਸ ਵਿਚ ਬੈਠੇ
ਭਾਈ ਮਾਨ ਸਿੰਘ, ਭਾਈ ਰਣਜੀਤ ਸਿੰਘ ਖ਼ਾਨਪੁਰ, ਡਾ. ਸੁਖਪ੍ਰੀਤ ਸਿੰਘ ਉਦੋਕੇ ਅਤੇ ਜਥੇ ਦੇ ਹੋਰ ਨਿਹੰਗ ਸਿੰਘ

# ਧਰਮੁ ਯੁਧ ਕੋ ਚਾਇ....



ਸ਼ਹੀਦ ਭਾਈ ਸੁਖਦੇਵ ਸਿੰਘ ਸਖੀਰਾ



ਨਿਹੰਗ ਮੁਖੀ ਕਾਹਨ ਸਿੰਘ



ਜਥੇਦਾਰ ਬਾਬਾ ਦੀਪ ਸਿੰਘ ਜੀ



ਅਜੀਤ ਸਿੰਘ ਪੂਹਲਾ

# ਧਰਮ ਯੁਧ ਕੋ ਚਾਇ ....

ਜਥੇਦਾਰ ਬਾਬਾ ਦੀਪ ਸਿੰਘ ਸਾਥੀਆਂ ਸਮੇਤ

ਭਾਈ ਸਵਰਨਜੀਤ ਸਿੰਘ ਅਤੇ ਭਾਈ ਤਰਸੇਮ ਸਿੰਘ ਮੋਰਾਂਵਾਲੀ (ਢਾਡੀ) ਸਾਥੀਆਂ ਸਮੇਤ

# ਪੂਹਲੇ ਦੀ ਵਹਿਸ਼ਤ ਦਾ ਅੰਤ

ਸਿੰਘਾਂ ਵੱਲੋਂ ਸਜ਼ਾ ਭੁਗਤਾਉਣ ਤੋਂ ਬਾਅਦ ਪੂਹਲਾ ਜ਼ਖਮੀ ਹਾਲਤ ਵਿਚ

ਪੂਹਲੇ ਦਾ ਮ੍ਰਿਤਕ ਸਰੀਰ

# ਸਿੱਖ ਬਦਲਾ ਲੈਣਾ ਨਹੀਂ ਛੱਡਦੇ....

ਪੂਹਲੇ ਨੂੰ ਕੀਤੀ ਦਾ ਫ਼ਲ ਭੁਗਤਾਉਣ ਵਾਲੇ ਸ. ਹਰਚੰਦ ਸਿੰਘ ਮਾੜੀ ਕੰਬੋਕੇ (ਖੱਬੇ) ਅਤੇ ਸ. ਨਵਤੇਜ ਸਿੰਘ ਗੁੱਗੂ (ਸੱਜੇ)

ਅਦਾਲਤ 'ਚ ਪੇਸ਼ੀ ਦੌਰਾਨ ਡਾ. ਸੁਖਪ੍ਰੀਤ ਸਿੰਘ ਊਦੋਕੇ ਨਾਲ ਕੁਝ ਵਿਚਾਰਾਂ ਕਰਦਾ ਹੋਇਆ
ਸ. ਨਵਤੇਜ ਸਿੰਘ ਗੁਗੂ

# ਖਾਨਪੁਰ ਪਰਿਵਾਰ ਦਾ ਵਹਿਸ਼ੀ ਕਤਲੇਆਮ


ਭਾਈ ਬਚਨ ਸਿੰਘ


ਬੀਬੀ ਦਰਸ਼ਨ ਕੌਰ


ਯਾਦਵਿੰਦਰ ਸਿੰਘ


ਰਾਜਬੀਰ ਕੌਰ


ਹਰਜਿੰਦਰ ਕੌਰ ਅਤੇ ਗੁਰਜੰਟ ਕੌਰ


ਮਦਨਜੀਤ ਕੌਰ

# ਜਟਾਣਾ ਪਰਿਵਾਰ ਦਾ ਵਹਿਸ਼ੀ ਕਤਲੇਆਮ



ਸ਼ਹੀਦ ਭਾਈ ਬਲਵਿੰਦਰ ਸਿੰਘ ਜਟਾਣਾ



ਬੀਬੀ ਦਵਾਰਕੀ ਕੌਰ



ਬੀਬੀ ਜਸਮੇਰ ਕੌਰ



ਮਨਪ੍ਰੀਤ ਕੌਰ



ਸਿਮਰਜੀਤ ਸਿੰਘ



ਡਾ. ਸੁਖਪ੍ਰੀਤ ਸਿੰਘ ਉਦੋਕੇ

**ਇਸੇ ਕਲਮ ਤੋਂ**

1. ਗੰਜਿ ਸ਼ਹੀਦਾਂ
2. ਤਬੈ ਰੋਸ ਜਾਗਯੋ
3. ਖ਼ਾਲਸਾਈ ਜਾਹੋ ਜਲਾਲ
4. ਅੰਤ ਦਾ ਅੰਤ

**ਛਪਾਈ ਅਧੀਨ**

1. ਝੂਠ ਨਾ ਬੋਲ ਪਾਂਡੇ
2. ਕੁਝ ਖ਼ਤ

**ਵੀਡੀਓ ਸੀ ਡੀਜ਼**

1. ਤਬੈ ਰੋਸ ਜਾਗਯੋ
2. ਅੱਜ ਦੇ ਚੰਦੂ




Fateh Enterprises
98722-72004
98552-01984

ਖ਼ਾਲਸਾ ਪੰਥ ਨਿਰੰਤਰ ਅਤੇ ਇਕਸਾਰ ਵਹਿੰਦੇ ਉਸ ਵਹਾਅ ਦਾ ਤੀਬਰ ਰੂਪ ਹੈ ਜਿਹੜਾ ਗੁਰ ਹੁਕਮਾਂ ਉਪਰ ਪਹਿਰਾ ਦਿੰਦਾ ਹੋਇਆ ਆਪਣਾ ਰਸਤਾ ਖ਼ੁਦ ਬਣਾਉਂਦਾ ਹੈ,

ਹਮ ਤੋ ਦਰਿਆ ਹੈਂ, ਹਮੇਂ ਅਪਨਾ ਹੁਨਰ ਮਾਲੂਮ ਹੈ,
ਜਿਧਰ ਸੇ ਗੁਜ਼ਰੇਂਗੇ, ਰਾਸਤੇ ਖ਼ੁਦ-ਬ-ਖ਼ੁਦ ਬਨ ਜਾਏਂਗੇ।

ਸਮੇਂ-ਸਮੇਂ ਉਪਰ ਮੁਸੀਬਤਾਂ ਨੂੰ ਝੱਲਣਾ ਅਤੇ ਹਰ ਮੁਸ਼ਕਲ ਦਾ ਖਿੜੇ ਮੱਥੇ ਮੁਕਾਬਲਾ ਕਰਨਾ ਦੇ ਨਾਲ ਨਾਲ ਦੋਸ਼ੀ ਜਾਂ ਪੰਥ ਦੋਖੀਆਂ ਨੂੰ ਕੀਤੀ ਦਾ ਫ਼ਲ ਭੁਗਤਾਉਣਾ ਅਤੇ ਸ਼ਰਨ ਆਏ ਨੂੰ ਮਾਫ਼ ਕਰਕੇ ਕੰਠ ਨਾਲ ਲਗਾ ਲੈਣਾ ਵੀ ਇਸ ਜੁਝਾਰੂ ਵਿਰਸੇ ਦੇ ਮਾਲਕਾਂ ਦੇ ਸੁਭਾਅ ਦੇ ਅੰਗ ਹੈ। ਜਿਉਂ-ਜਿਉਂ ਵਕਤ ਬੀਤਦਾ ਹੈ.... ਇਹ ਤਫ਼ਸੀਲ ਲੰਮੇਰੀ ਹੁੰਦੀ ਜਾਂਦੀ ਹੈ ਜੋ ਕਿ ਇਕ ਕੁਦਰਤੀ ਵਰਤਾਰਾ ਹੈ। ਚੰਦੂ ਤੋਂ ਲੈ ਹੁਣ ਤੱਕ ਹਰ ਜ਼ੁਲਮੀ, ਨੂੰ ਕੀਤੀ ਦਾ ਫ਼ਲ ਖਾਲਸਈ ਪਰੰਪਰਾ ਅਨੁਸਾਰ ਭੁਗਤਾਇਆ ਗਿਆ ਹੈ।

ਆਮ ਖ਼ਿਆਲ ਰਿਹਾ ਹੈ ਅਤੇ ਕਾਫ਼ੀ ਹੱਦ ਤੱਕ ਦਰੁਸਤ ਵੀ ਹੈ ਕਿ ਸਿੱਖਾਂ ਨੇ ਇਤਿਹਾਸ ਸਿਰਜਿਆ ਬਹੁਤ ਹੈ ਪ੍ਰੰਤੂ ਇਤਿਹਾਸ ਨੂੰ ਪੰਨਿਆਂ ਉਪਰ ਸਾਂਭਿਆ ਬਹੁਤ ਘੱਟ ਹੈ। ਜਿਸ ਕਰਕੇ ਕਈ ਘਟਨਾਵਾਂ ਅਤੇ ਖ਼ਾਸ ਕਰਕੇ ਲੰਮੇ ਦਹਾਕੇ ਵੀ ਸਮੇਂ ਦੀ ਧੂੜ ਵਿਚ ਦਫ਼ਨ ਹੋ ਗਏ ਜਿਸ ਹੇਠੋਂ ਹੁਣ ਉਸ ਵਕਤ ਦੇ ਸੱਚ ਨੂੰ ਪ੍ਰਗਟ ਕਰਨਾ ਬਹੁਤ ਕਠਿਨ ਕਾਰਜ ਹੈ।

ਮੌਜੂਦਾ ਸੰਘਰਸ਼ ਦੌਰਾਨ ਵੀ ਕੁਝ ਐਸਾ ਹੀ ਵਾਪਰਿਆ ਹੈ ਕਿ ਸਰਕਾਰੀ ਅਤੇ ਵਿਕੀਆਂ ਹੋਈਆਂ ਕਲਮਾਂ ਨੇ ਸੰਘਰਸ਼ ਬਾਰੇ ਬਹੁਤ ਗਲਤ ਬਿਆਨੀ ਕੀਤੀ ਹੈ। ਇਤਿਹਾਸ ਨੂੰ ਵਿਗਾੜਨ, ਸਿੱਖ ਸ਼ਖ਼ਸੀਅਤਾਂ ਬਾਰੇ ਘਟੀਆ ਬਿਆਨਬਾਜ਼ੀ ਕਰਨ ਅਤੇ ਸਿੱਖ ਲਹਿਰ ਨੂੰ ਬਦਨਾਮ ਕਰਨ ਦੀ ਕੋਈ ਕਸਰ ਨਹੀਂ ਛੱਡੀ ਗਈ। ਅੰਤਰਰਾਸ਼ਟਰੀ ਸੰਵਿਧਾਨ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਦੇ ਮਾਨਵਵਾਦੀ ਕਾਨੂੰਨਾਂ ਅਧੀਨ ਜਿਥੇ ਸੁਖਪ੍ਰੀਤ ਸਿੰਘ ਉਦੋਕੇ ਨੇ ਅਜ਼ਾਦ ਖਿੱਤੇ ਦੀ ਬਹਾਲੀ ਲਈ ਸੰਘਰਸ਼ ਜਾਰੀ ਰੱਖਿਆ ਹੈ ਉਥੇ ਨਾਲ ਹੀ ਸਿੱਖ ਸੰਘਰਸ਼ ਨੂੰ ਕਲਮੀ ਸੇਧ ਦੇਣ ਅਤੇ ਇਤਿਹਾਸਕ ਰੱਦੋ-ਬਦਲ ਨੂੰ ਰੋਕਣ ਲਈ ਆਧੁਨਿਕ ਬਿਜਲਈ ਮੀਡੀਆ (Internet) ਅਤੇ ਕਿਤਾਬਾਂ, ਕਿਤਾਬਚਿਆਂ ਨੂੰ ਵੀ ਅਧਾਰ ਬਣਾਇਆ ਹੈ।

ਡਾ. ਸੁਖਪ੍ਰੀਤ ਸਿੰਘ ਵੱਲੋਂ ਗੰਜਿ ਸ਼ਹੀਦਾਂ, ਤਬੈ ਰੋਸ ਜਾਗਯੋ, ਖਾਲਸਈ ਜਾਹੋ ਜਲਾਲ ਅਤੇ ਦੇਹਧਾਰੀ ਗੁਰੂਡੰਮ ਤੋਂ ਬਾਅਦ ਇਹ ਪੁਸਤਕ 'ਸਰਕਾਰੀ ਦਹਿਸ਼ਤਗਰਦ ਦਾ ਅੰਤ' ਉਸੇ ਹੀ ਲੜੀ ਦਾ ਅਹਿਮ ਹਿੱਸਾ ਹੈ। ਮੌਜੂਦਾ ਸਮੇਂ ਵਿਚ ਇਸ ਪ੍ਰਹਿਲੇ ਨਾਮਕ ਸਰਕਾਰੀ ਦਹਿਸ਼ਤਗਰਦ ਦੀਆਂ ਕੀਤੀਆਂ ਵਹਿਸ਼ੀ ਕਾਰਵਾਈਆਂ ਦਾ ਚਿੱਠਾ ਸੰਗਤ ਦੀ ਝੋਲੀ ਵਿਚ ਰੱਖ ਕੇ ਸੁਰਖ਼ਰੂ ਮਹਿਸੂਸ ਕਰਦੇ ਹਾਂ।

*ਭਾਈ ਮਨਮੋਹਨ ਸਿੰਘ ਜੰਮੂ*

*094196-46176*

ISBN : 978-0-9816624-7-4

